

ੴ ਸਤਿਗੁਰ ਪ੍ਰਸਾਦਿ ॥



ਗਾਵਨਿ ਗੋਪੀਆਂ ਗਾਵਨਿ ਕਾਨ੍ਹ, ਗਾਵਨਿ ਸੀਤਾ ਰਾਜੇ ਰਾਮ

# ਗੁਰਮਤਿ ਅਤੇ ਰੰਗ ਮੰਚ

ਗੁਰੂ ਨਾਨਕ ਮਿਸ਼ਨ ਪਟਿਆਲਾ

ਭੇਟਾ 25 ਪੈਸੇ

# ਗੁਰਮਤਿ ਤੇ ਰੰਗ ਮੰਚ

**ਗੁਰੂ ਨਾਨਕ ਮਿਸ਼ਨ ਟ੍ਰੈਕਟ ਲੜੀ ਦੇ ਪਾਠਕਾਂ ਵਲੋਂ ਉਕਤ ਵਿਸ਼ੇ ਤੇ ਵਿਚਾਰ**

ਰਾਨ ਕਈ
ਨਿਤਾਪ੍ਰਤੀ
ਵੇਖਿਆ ਤੇ
।
ਪਰ ਅਤੇ
ਿੰਘ ਜੀ ਦੇ
ਤੇ ਸਨ ਅਤੇ

ੇ ਸ਼ਸਤਰ
ੇ ਘੁਮਾ ਕ
ਤਕਾਰ ਭੇਟ
ਹੈ।
ਾਂ ਦੇ ਭੋਗ

ਣ ਉਪਬਣ
ਿਚ ਨਹੀਂ

ਦੀ ਅਖੰਡ
ਪਾਠ ਇਕਠੇ ਇਕਸੇ ਥਾਂ ਪਰ ਵੇਦ ਮੰਤਰ ਦੇ ਪਾਠਾਂ ਸਮਾਨ ਹੀ ਜਲ ਦੇ ਕੁੰਭ ਤੇ ਨਾਰੀਅਲ ਰਖ ਕੇ ਕੀਤੇ ਜਾਂਦੇ ਸਨ।

ਉਕਤ ਅਤੇ ਹੋਰ ਅਜੇਹੀਆਂ ਮਰਯਾਦਾਂ ਇਸ ਟ੍ਰੈਕਟ ਦੇ ਵਿਸ਼ੇ ਨਾਲ ਸੰਬੰਧਤ ਹੋਣ ਕਾਰਨ ਇਨ੍ਹਾਂ ਦਾ ਜ਼ਿਕਰ ਏਥੇ ਕੀਤਾ ਹੈ। ਇਹ ਸਾਰੀਆਂ ਉਜੇਹੀਆਂ ਹੀ ਬ੍ਰਾਹਮਣੀ ਰੀਤਾਂ ਰਸਮਾਂ ਹਨ ਜਿਨ੍ਹਾਂ ਤੋਂ ਗੁਰੂ ਸਾਹਿਬਾਨ ਨੇ ਵਰਜ ਕੇ ਸਿੱਧਾ ਪਧਰਾ ਗੁਰਮਤਿ ਗਾਡੀ ਰਾਹ ਚਾਲੂ ਕੀਤਾ ਸੀ। ਗੁਰਮਤਿ ਦੇ ਖੋਜੀ ਵਿਦਵਾਨਾਂ ਅਤੇ ਸਿਖ ਧਰਮ ਦੀ ਨਈਆਂ ਦੇ ਮੌਜੂਦਾ ਖੇਵਟਾਂ ਨੂੰ ਇਸ ਪਰਥਾਏ ਸੋਚ ਕੇ ਐਸੇ ਕਦਮ ਉਠਾਉਣੇ ਚਾਹੀਦੇ ਹਨ ਜਿਨ੍ਹਾਂ ਰਾਹੀ ਗੁਰ ਸਿਖੀ ਆਪਣੇ ਅਸਲ ਤੇ ਸ਼ੁਧ ਰੂਪ ਵਿਚ ਸੁਰੱਖਿਅਤ ਰਹਿ ਸਕੇ।

ਸਕੱਤਰ

ੴ ਸਤਿਗੁਰ ਪ੍ਰਸਾਦਿ ॥

ਸਾਹਿੱਤ ਦੇ ਆਦਿ ਕਾਲ ਤੋਂ ਨਾਟਕ ਜਾਂ ਡਰਾਮੇ ਦਾ ਮਹੱਤਵ ਪੂਰਨ ਸਥਾਨ ਰਿਹਾ ਹੈ। ਓਨਾ ਹੀ ਪੁਰਾਣਾ ਰਿਵਾਜ ਨਾਟਕ ਖੇਡਣ ਦਾ ਹੈ। ਭਾਰਤ ਨੂੰ ਜੋ ਸਭੱਯਤਾ ਦਾ ਪੁਰਾਤਨ ਕਾਲ ਤੋਂ ਸੰਸਾਰ ਪ੍ਰਸਿਧ ਕੇਂਦਰ ਮੰਨਿਆਂ ਜਾਂਦਾ ਹੈ, ਜੇ ਨਾਟਕ ਕਾਲ ਦਾ ਜਨਮ ਦਾਤਾ ਕਿਹਾ ਜਾਏ ਤਾਂ ਇਸ ਵਿਚ ਕੋਈ ਅਤਿ ਕਥਨੀ ਨਹੀਂ ਹੋਵੇਗੀ। ਇਹ ਭੀ ਮੰਨੀ ਗਈ ਸਚਾਈ ਹੈ ਕਿ ਅਧਿਆਤਮਕਤਾ ਦੇ ਅਧਿਐਨ ਅੰਦਰ ਭਾਰਤ ਦਾ ਵਿਸ਼ੇਸ਼ ਥਾਂਉਂ ਹੈ। ਸੋ ਭਾਰਤੀ ਸਾਹਿੱਤ ਅੰਦਰ ਅਧਿਆਤਮਕ ਕਥਾਵਾਂ ਅਤੇ ਨਾਟਕ ਕਲਾ ਦਾ ਸੁਮੇਲ ਸਹਿਜ ਵਿਚਾਰ ਦੀ ਗੱਲ ਹੈ। ਇਹੋ ਕਾਰਨ ਹੈ ਧਾਰਮਕ ਜੀਵਨੀਆਂ ਨੂੰ ਆਮ ਤੌਰ ਨਾਟਕੀ ਰੂਪ ਵਿਚ ਪੇਸ਼ ਕਰਨ ਦਾ, ਅਤੇ ਅਜੇਹੀਆਂ ਕਥਾਵਾਂ ਨੂੰ ਰੰਗ ਮੰਚ ਦੁਆਰਾ ਪਰਸਾਰਨ ਦਾ। ਚੂੰਕਿ ਇਨ੍ਹਾਂ ਰਾਹੀਂ ਧਾਰਮਕ ਵਿਅਕਤੀਆਂ ਦੀ ਵਡਿਆਈ ਦਰਸਾਈ ਜਾਂਦੀ ਸੀ ਇਸ ਲਈ ਇਸ ਨੂੰ ਉਨ੍ਹਾਂ ਦੀ ਲ਼ੀਲਾ ਦਾ ਨਾਮ ਦਿਤਾ ਗਿਆ ਯਥਾ ਰਾਮ ਲ਼ੀਲਾ, ਕ੍ਰਿਸ਼ਨ ਲ਼ੀਲਾ।

ਭਾਰਤ ਅੰਦਰ ਅਜੇਹੀਆਂ ਲ਼ੀਲਾਂ ਨੂੰ ਮਾਨਤਾ ਮਿਲਣ ਅਤੇ ਇਨ੍ਹਾਂ ਦੇ ਪਰਚੱਲਤ ਹੋ ਜਾਣ ਦਾ ਇਕ ਵਿਸ਼ੇਸ਼ ਕਾਰਨ ਭਾਰਤੀ ਜਾਂ ਹਿੰਦੂ ਧਰਮ ਵਿਸ਼ਵਾਸ਼ ਸੀ। ਭਾਵੇਂ ਇਕ ਈਸ਼ਵਰ ਦੇ ਨਿਰਗੁਣੀ ਸਰੂਪ ਦੀ ਹੋਂਦ ਦਾ ਵਿਚਾਰ ਭਾਰਤੀ ਮੁਖੀਆਂ ਦੀ ਹੀ ਦੇਣ ਹੈ, ਪਰ ਉਨ੍ਹਾਂ ਦਾ ਇਹ ਵਿਸ਼ਵਾਸ਼ ਕਿ ਸਮੇਂ ੨ ਲੋੜ ਪੈਣ ਤੇ ਈਸ਼ਵਰ ਅਵਤਾਰ ਲੈਂਦਾ ਅਥਵਾ ਮਨੁੱਖ ਰੂਪ ਵਿਚ ਸੰਸਾਰ ਤੇ ਆਉਂਦਾ ਅਤੇ ਆਪਣੇ ਸਰੀਰਕ ਦਰਸ਼ਨ

ਦੁਆਰਾ ਲੋਕ ਕਲਿਆਨ ਦੇ ਸਾਧਨ ਕਰਦਾ ਹੈ, ਈਸ਼ਵਰ ਦੀ ਸਾਕਾਰ ਪੁਰਸ਼ੋਤਮ ਉਪਾਸ਼ਨਾ ਦਾ ਕਾਰਨ ਬਣਿਆ । ਐਸੀ ਉਪਾਸ਼ਨਾ ਤੋਂ ਪ੍ਰਭੂ ਦਾ ਸਾਖਿਆਤ ਮਨੁੱਖ ਰੂਪ ਵਿਚ ਸੰਸਾਰ ਤੇ ਵਿਚਰਨਾ ਅਤੇ ਭਾਂਤ ੨ ਦੀਆਂ ਲ਼ੀਲਾ ਰਚਾਉਣਾ ਦ੍ਰਿੜ ਹੋਇਆ, ਜਿਨ੍ਹਾਂ ਲ਼ੀਲਾਂ ਨੂੰ ਲੋਕ ਪ੍ਰਿਆ ਬਨਾਉਣ ਲਈ ਨਾਟਕ ਕਲਾ ਦਾ ਸਹਾਰਾ ਲਿਆ ਗਿਆ । ਇਨ੍ਹਾਂ ਨਾਟਕਾਂ ਨੂੰ ਰੰਗ ਮੰਚ ਤੇ ਲਿਆਉਣ ਦਾ ਸਿੱਟਾ ਇਹ ਹੋਇਆ ਕਿ ਨਿਰ ਆਕਾਰ ਈਸ਼ਵਰ ਜੋ ਸ੍ਰੀ ਰਾਮ ਜਾਂ ਕ੍ਰਿਸ਼ਨ ਜੀ ਦੇ ਸਾਕਾਰ ਰੂਪ ਵਿਚ ਅਵਤਰਿਆ ਸੀ ਕਈ ਲ਼ੀਲਾ ਪਾਤਰਾਂ ਦੇ ਰੂਪ ਵਿਚ ਲੋਕਾਂ ਦੇ ਧਿਆਨ ਦਾ ਵਿਸ਼ਾ ਬਣਿਆ ਅਤੇ ਇਸ ਤਰਾਂ ਨਿਰਗੁਣ ਸੰਕਲਪ ਵਾਲਾ ਈਸ਼ਵਰ ਅੰਤ ਨੂੰ ਸਾਧਾਰਨ ਰੰਗ ਮੰਚ ਪਾਤਰ ਹੋ ਨਿਬੜਿਆ । ਇਸੇ ਪਰਥਾਏ ਗੁਰੂ ਨਾਨਕ ਦੇਵ ਜੀ ਨੇ ਕਿਹਾ ਸੀ :

'ਗਾਵਨਿ ਗੋਪੀਆਂ ਗਾਵਨਿ ਕਾਨ੍ਹ-ਗਾਵਨਿ ਸੀਤਾ ਰਾਜੇ ਰਾਮ'

ਸਮਾਂ ਪਾ ਕੇ ਅਜੇਹੀਆਂ ਨਾਟਕੀ ਲ਼ੀਲਾ ਜਾਂ ਰਾਸਾਂ ਵਿਸ਼ੇਸ਼ ਲੋਕਾਂ ਦਾ ਕਸਬ ਅਤੇ ਰੋਟੀ ਕਮਾਉਣ ਦਾ ਸਾਧਨ ਬਣ ਗਿਆ :

'ਰੋਟੀਆ ਕਾਰਨ ਪੂਰਹਿ ਤਾਲ-ਆਪ ਪਛਾੜਹਿ ਧਰਤੀ ਨਾਲਿ'

ਧਾਰਮਕ ਸਤਿਕਾਰ ਜੋ ਅਵਤਾਰ ਲ਼ੀਲ੍ਹਾ ਹੋਣ ਕਰਕੇ ਇਨ੍ਹਾਂ ਨੂੰ ਪ੍ਰਾਪਤ ਸੀ, ਵੀ ਘਟਦਾ ਗਿਆ ਅਤੇ ਅੰਤ ਨੂੰ ਇਹ ਸਾਧਾਰਨ ਲੋਕਾਂ ਦੇ ਮਨੋਰੰਜਨ ਦਾ ਕਾਰਨ ਹੀ ਸਮਝਿਆ ਜਾਣ ਲਗਾ । ਇਸ ਤਰਾਂ ਇਕ ਮਹਾਨ ਉਤਮ ਕਿਸਮ ਦੇ ਪਿਆਰ ਤੇ ਸਤਿਕਾਰ ਨੇ ਸਾਧਾਰਨ ਮਨੋਰੰਜਨ ਦਾ ਥਾਂ ਲੈ ਲਿਆ ।

ਈਸ਼ਵਰ ਦੀ ਸਾਕਾਰ (ਮਨੁਖੀ) ਰੂਪ ਦੀ ਉਪਾਸ਼ਨਾ ਨੇ ਹੀ ਉਨ੍ਹਾਂ ਨੂੰ ਮੂਰਤੀ ਅਤੇ ਬੁੱਤ ਪੂਜਾ ਦੀ ਦ੍ਰਿੜਤਾ ਦਿਤੀ । ਕੋਈ ਸਰੀਰ, ਭਾਵੇਂ ਓਹ ਕਿਸੇ ਅਵਤਾਰ ਦਾ ਭੀ ਕਿਉਂ ਨਾ ਹੋਵੇ, ਸਦਾ ਤਾਂ ਕਾਇਮ ਰਹਿ ਹੀ ਨਹੀਂ ਸਕਦਾ, ਇਸ ਲਈ ਸਾਕਾਰ ਪੂਜਾ ਲਈ ਜ਼ਰੂਰੀ ਹੋ ਗਿਆ ਕਿ ਉਸ ਦੀ ਮੂਰਤੀ ਜਾਂ ਬੁਤ ਬਣਾ ਕੇ ਉਸ ਦੀ ਪੂਜਾ ਕੀਤੀ ਜਾਵੇ । ਪਰ ਚੂੰਕਿ ਈਸ਼ਵਰ ਦਾ ਸਰੀਰਕ ਰੂਪ ਕਦੀ ਕਿਸੇ ਵੇਖਿਆ ਨਹੀਂ ਸੀ, ਇਸ ਗੱਲ ਨੇ ਧਰਮ ਦੇ

ਮੁਖੀਆਂ ਨੂੰ ਐਸੇ ਸਰੀਰ ਦੇ ਕਲਪ ਲੈਣ ਦੀ ਖੁਲ੍ਹ ਦਿਤੀ। ਕਿਸੇ ਉਸ ਦੀ ਸਿਰਜਣ ਸ਼ਕਤੀ ਨੂੰ ਚਾਰ ਮੂੰਹਾਂ ਵਾਲੇ ਬ੍ਰਹਮਾਂ ਦਾ ਰੂਪ ਦੇ ਦਿਤਾ, ਕਿਸੇ ਜਟਾ ਧਾਰੀ ਸ਼ਿਵਜੀ ਦਾ, ਕਿਸੇ ਉਸ ਦੀ ਦੈਂਤ ਘਾਤਕ ਸ਼ਕਤੀ ਨੂੰ ਚਾਰ ਬਾਂਹਾਂ ਵਾਲੀ ਸ਼ੇਰ ਪਰ ਸਵਾਰ ਦੇਵੀ ਮਿਥ ਦਿਤਾ ਅਤੇ ਕਿਸੇ ਮਨੁੱਖੀ ਸਰੀਰ ਉਪਰ ਹਾਥੀ ਦੇ ਸੁੰਡ ਵਾਲਾ ਸਿਰ ਜੋੜ ਕੇ ਉਸ ਨੂੰ ਗਣੇਸ਼ ਜੀ ਦਾ ਨਾਮ ਦੇ ਦਿਤਾ ਇਤਿਆਦਕ। ਇਨ੍ਹਾਂ ਤੋਂ ਇਲਾਵਾ ਸ੍ਰੀ ਰਾਮ ਅਤੇ ਕਾਨ੍ਹ ਕ੍ਰਿਸ਼ਨ ਦੇ ਅਵਤਾਰੀ ਸਰੂਪ, ਜਿਨ੍ਹਾਂ ਦਾ ਵੀ ਪਰਮਾਣੀਕ ਚਿੱਤਰ ਤਾਂ ਕੋਈ ਸੀ ਨਹੀਂ, ਭੀ ਆਪੋ ਅਪਣੀ ਕਲਪਨਾ ਅਨੁਸਾਰ ਬਣਾ ਲੈ ਗਏ ਅਤੇ ਇਸ ਤਰਾਂ ਈਸ਼ਵਰ ਦੀ ਏਕਤਾ ਵਾਲਾ ਸੰਕਲਪ ਅਨੇਕ ਦੇਵਾਂ ਤਥਾ ਅਵਤਾਰਾਂ ਅਤੇ ਉਨ੍ਹਾਂ ਦੇ ਹੋਰ ਅਨੇਕ ਰੂਪਾਂ ਵਿਚ ਬਦਲ ਗਿਆ। ਉਸ ਅਨੁਸਾਰ ਉਨਾਂ ਸਾਰਿਆਂ ਦੇ ਵਖੋ ਵਖ ਚਿੱਤਰ ਤੇ ਬੁੱਤ ਘੜੇ ਗਏ ਅਤੇ ਹਰ ਮਨੁੱਖ ਦਾ ਆਪਣਾ ੨ ਪੂਜਯ ਦੇਵ ਜਾਂ ਈਸ਼ਰ ਹੋ ਗਿਆ। ਫਿਰ ਜਦੋਂ ਇਨ੍ਹਾਂ ਨੂੰ ਰੰਗ ਮੰਚ ਉਪਰ ਭਾਂਤ ੨ ਦੇ ਪਾਤਰਾਂ ਵਲੋਂ ਪੇਸ਼ ਕੀਤਾ ਜਾਣ ਲਗਾ ਤਾਂ ਹਰ ਪਾਤਰ ਹੀ ਕਾਨ੍ਹ ਕ੍ਰਿਸ਼ਨ ਜਾਂ ਸੀਆ ਪਤ ਰਾਮ ਬਣ ਗਿਆ. ਇਸ ਤਰਾਂ ਭਾਂਤ ੨ ਦੇ ਬੁੱਤਾਂ, ਚਿੱਤਰਾਂ ਤੇ ਪਾਤਰਾਂ ਦੀ ਆਪੋ ਆਪ ਮਣੌਤ ਨੇ ਹਿੰਦੂ ਸਮਾਜ ਨੂੰ ਅਨੇਕ ਭਾਈਚਾਰਿਆਂ ਵਿਚ ਵੰਡ ਕੇ ਟੁਕੜੇ ੨ ਕਰ ਦਿਤਾ।

ਸਿਖੀ ਵਿਚਾਰਧਾਰਾ ਇਸ ਪਖੋਂ ਬਹੁਤ ਨਿਆਰੀ ਹੈ। ਇਸ ਦੀ ਮੁਖ ਗੱਲ ਅਵਤਾਰ ਸਿਧਾਂਤ ਵਿਚ ਵਿਸ਼ਵਾਸ਼ ਨਾ ਰਖਣ ਦੀ ਹੈ। ਗੁਰੂ ਮਤਿ ਅਨੁਸਾਰ ਈਸ਼ਵਰ ਨਿਰ ਆਕਾਰ ਹੋਂਦ ਹੈ ਜੋ ਕਦੀ ਅਵਤਾਰ ਲੈ ਕੇ ਸੰਸਾਰ ਤੇ ਨਹੀਂ ਆਉਂਦੀ–ਓਹ 'ਅਜਨਮੇਂ' ਤੇ 'ਅਜੂਨੀ' ਹੈ ਬਲਕਿ ਗੁਰੂ ਜੀ ਤਾਂ ਕਹਿੰਦੇ ਹਨ 'ਸੋ ਮੁਖ ਜਲਉ ਜਿਤੁ ਕਹਹਿ ਠਾਕੁਰੁ ਜੋਨੀ' ਇਸ ਲਈ ਉਸ ਦਾ ਸਰੀਰਕ ਰੂਪ ਹੋ ਹੀ ਨਹੀਂ ਸਕਦਾ। ਉਸ ਨੂੰ ਬਿਆਨ ਕਰ ਸਕਨਾ ਸੰਭਵ ਨਹੀਂ–'ਅਕਥ ਨ ਕਥਨਾ ਜਾਈ', ਪਰ ਕੇਵਲ ਸਮਝਣ ਮਾਤਰ ਉਸ ਨੂੰ ਅਸੀਂ ਪਰਮ ਜੋਤਿ ਕਹਿੰਦੇ ਹਾਂ ਕਿਉਂਕਿ ਉਸ ਦੀ ਜੋਤੀ

ਸਭ ਦੇ ਅੰਦਰ ਅਤੇ ਸਭ ਥਾਈਂ ਪ੍ਰਕਾਸ਼ਮਾਨ ਹੈ–'ਸਭ ਮਹਿ ਜੋਤਿ ਜੋਤਿ ਹੈ ਸੋਇ', ਓਹੋ ਹੀ ਅਜੇਹਾ ਅਨਹਦ ਨਾਦ ਹੈ ਜੋ ਸਾਰਿਆ ਅੰਦਰ ਬੋਲਦਾ ਪਰਤੀਤ ਹੁੰਦਾ ਹੈ :

'ਸਭੈ ਘਟਿ ਰਾਮੁ ਬੋਲੈ ਰਾਮਾ ਬੋਲੈ ਰਾਮ ਬਿਨਾ ਕੋ ਬੋਲੈ ਰੇ, ।

ਉਸ ਪਰਮ ਜੋਤਿ ਦਾ ਪ੍ਰਕਾਸ਼ ਸੂਰਜ ਜਹੇ ਕਿਸੇ ਰੋਸ਼ਨ ਗੋਲੇ ਰਾਹੀਂ ਨਹੀਂ ਹੁੰਦਾ ਅਤੇ ਨ ਓਹ ਅਨਹਦ ਨਾਦ ਕਿਸੇ ਅਖਰੀ ਧੁਨ ਦਾ ਮੁਥਾਜ ਹੈ, ਪਰ ਜੋ ਕੋਈ ਇਸ ਨਾਲ ਜੁੜਦਾ ਹੈ ਉਸ ਨੂੰ ਇਹ ਰੋਸ਼ਨ ਕਰਦਾ ਹੈ ਅਤੇ ਉਸ ਦੇ ਅੰਦਰ ਅਨਹਦ ਧੁਨਕਾਰ ਉਠਦੀ ਹੈ । ਉਸ ਪ੍ਰਕਾਸ਼ ਦੇ ਦੀਦਾਰ ਸਰੀਰਕ ਅਖਾਂ ਨਾਲ ਨਹੀਂ ਹੁੰਦੇ, ਨ ਓਹ ਅਨਹਦ ਨਾਦ ਏਨ੍ਹੀ ਕੰਨੀ ਸੁਣਿਆਂ ਜਾਂਦਾ ਹੈ :

'ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ'

ਚੂੰਕਿ ਮਨੁੱਖੀ ਦ੍ਰਿਸ਼ਟ ਤੇ ਸੁਰਤ ਪੰਜ ਭੂਤਕ ਸਰੀਰ ਵਿਚੋਂ ਉਗਮਦੀ ਹੈ ਇਸ ਲਈ ਪਰਮ ਜੋਤਿ ਅਤੇ ਅਨਹਦ ਨਾਦ ਦਾ ਗਿਆਨ ਮਨੁੱਖ ਤਕ ਪਹੁੰਚਾਣ ਲਈ ਜ਼ਰੂਰੀ ਹੈ ਕਿ ਇਸ ਜੋਤਿ ਦਾ ਪਰਵੇਸ਼ ਪੰਜ ਭੂਤਕ ਸਰੀਰ ਵਿਚ ਹੋਵੇ ਅਤੇ ਅਨਹਦ ਨਾਦ ਸ਼ਬਦ ਰੂਪ ਧਾਰਨ ਕਰੇ ਜਿਸ ਨੂੰ ਮਨੁਖ ਵੇਖ ਸੁਣ ਤੇ ਸਮਝ ਸਕੇ ।

ਵੈਸੇ ਤਾਂ ਇਹ ਜੋਤਿ ਸਭ ਥਾਈਂ ਤੇ ਸਾਰੇ ਸਰੀਰਾਂ ਵਿਚ ਰਮੀ ਰਹਿੰਦੀ ਹੈ ਪਰ ਜਦੋਂ ਇਸ ਨੇ ਲੋਕਾਂ ਪ੍ਰਤੀ ਆਪਣਾ ਜ਼ਹੂਰ ਦਰਸਾਣਾ ਹੁੰਦਾ ਹੈ ਤਾਂ ਇਹ ਵਿਸ਼ੇਸ਼ ਰੂਪ ਵਿਚ ਮਨੁੱਖੀ ਸਰੀਰ ਅੰਦਰ ਪਰਵੇਸ਼ ਕਰਦੀ ਹੈ ਜਿਸ ਤਰਾਂ ਇਸ ਨੇ ਗੁਰੂ ਨਾਨਕ ਦੇਵ ਜੀ ਦੇ ਸਰੀਰ ਅੰਦਰ ਆਪਣਾ ਪਰਵੇਸ਼ ਕੀਤਾ ਅਤੇ ਉਨ੍ਹਾਂ ਦੇ ਜ਼ਿਰੀਏ ਇਸ ਦਾ ਜ਼ਹੂਰ ਲੋਕਾਂ ਪਰ ਹੋਇਆ

'ਸਤਿਗੁਰ ਵਿਚਿ ਆਪੁ ਰਖਿਓਨੁ ਕਰਿ ਪਰਗਟ ਆਖਿ ਸੁਣਾਇਆ'

ਇਹ ਜੋਤਿ ਵਾਰੀ ੨ ਦਸ ਮਨੁੱਖੀ ਸਰੀਰਾਂ ਅੰਦਰ ਰਮੀ ਅਤੇ ਫਿਰ

ਸ਼ਬਦ ਰੂਪ ਵਿਚ ਗੁਰੂ ਗ੍ਰੰਥ ਸਾਹਿਬ ਜੀ ਅੰਦਰ ਸਮੋਈ ਗਈ—

'ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ'

ਇਹ 'ਪਾਰਬ੍ਰਹਮ ਪਰਮੇਸ਼ਰ' ਦੀ ਜੋਤਿ ਦਾ 'ਗੁਰੂ ਪਰਮੇਸ਼ਰ' ਅੰਦਰ ਸਮੋਇਆ ਜਾਣਾ ਸੀ। ਗੁਰੂ ਅੰਦਰ ਜੋਤਿ ਸਮੋਈ ਹੋਣ ਕਾਰਨ ਓਹ 'ਗੁਰੂ ਪਰਮੇਸ਼ਰ' ਤਾਂ ਸੀ ਪਰ 'ਪਾਰਬ੍ਰਹਮ ਪਰਮੇਸ਼ਰ' ਜਾ ਉਸ ਦਾ ਅਵਤਾਰ ਨਹੀਂ ਸੀ, 'ਗੁਰੂ ਪਰਮੇਸ਼ਰ' ਨੇ ਆਪਣੇ ਆਪ ਨੂੰ 'ਪਾਰਬ੍ਰਹਮ ਪਰਮੇਸ਼ਰ' ਦਾ ਦਾਸ ਪ੍ਰਗਟ ਕੀਤਾ ਹੈ :

'ਮੈ ਕਉ ਦਾਸ ਤਵਨ ਕਾ ਜਾਨੋ—ਯਾ ਮੈ ਭੇਦ ਨ ਰੰਚ ਪਛਾਨੋ'

ਗੁਰੂ ਰਾਮਦਾਸ ਜੀ ਨੇ ਅਪਣੇ ਸਤਿਗੁਰੂ ਨੂੰ ਹਰੀ ਦੇ ਜਨ ਕਰਕੇ ਸੰਬੋਧਨ ਕੀਤਾ ਹੈ :

'ਹਰਿ ਕੇ ਜਨ ਸਤਿਗੁਰ ਸਤਿ ਪੁਰਖਾ'

ਗੁਰੂ ਅਰਜਨ ਦੇਵ ਜੀ 'ਪਾਰ ਬ੍ਰਹਮ ਪਰਮੇਸ਼ਰ' ਅਤੇ 'ਗੁਰੂ ਪਰਮੇਸ਼ਰ' ਦੀ ਭਿੰਨਤਾ ਦਾ ਨਿਰਨਾ ਇਨ੍ਹਾਂ ਸ਼ਬਦਾਂ ਨਾਲ ਕਰਦੇ ਹਨ :

'ਹਮ ਕਿਛੁ ਨਾਹੀ ਏਕੈ ਓਹੀ—ਆਗੈ ਪਾਛੈ ਏਕੋ ਸੋਈ' (ਆਸਾ ਮ: ੫)

ਗੁਰੂ ਨਾਨਕ ਦੇਵ ਫੁਰਮਾਉਂਦੇ ਹਨ :

'ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ' (ਵਾਰ ਮਲਾਰ)

ਸੋ ਸਿਖ ਵਿਚਾਰ ਅਨੁਸਾਰ ਗੁਰੂ 'ਪਾਰਬ੍ਰਹਮ ਪਰਮੇਸ਼ਰ' ਦੀ ਓਹ ਜੋਤਿ ਹੈ ਜਿਸ ਨੂੰ ਪਾਰਬ੍ਰਹਮ ਸਤਿ ਪਰਮੇਸ਼ਰ ਦਾ ਨਿਜੀ ਤੌਰ ਗਿਆਨ ਹੁੰਦਾ ਹੈ :

'ਸਤਿ ਪੁਰਖੁ ਜਿਨਿ ਜਾਨਿਆ ਸਤਿਗੁਰ ਤਿਸ ਕਾ ਨਾਉ'

ਅਤੇ ਜੋ ਸ਼ਬਦ ਰਾਹੀਂ ਸੀਮਿਤ ਬੁਧਿ ਮਨੁੱਖ ਨੂੰ ਪਾਰਬ੍ਰਹਮ ਪਰਮੇਸ਼ਰ ਦਾ ਗਿਆਨ ਦੇਂਦੀ ਹੈ।

ਫਿਰ ਗੁਰੂ ਬਾਰੇ ਫੁਰਮਾਇਆ ਹੈ :

'ਸਤਿਗੁਰ ਮੇਰਾ ਸਦਾ ਸਦਾ ਨ ਆਵੈ ਨ ਜਾਇ'

ਅਜੇਹੀ ਸਦਾ ਰਹਿਣ ਵਾਲੀ ਹਸਤੀ ਕੋਈ ਸਰੀਰ ਤਾਂ ਨਹੀਂ ਹੋ ਸਕਦਾ, ਸਰੀਰ ਤਾਂ ਆਉਣ ਜਾਣ ਵਾਲਾ ਹੈ, ਹਰ ਸਰੀਰ ਜੰਮਦਾ ਜਾਂ ਪੈਦਾ ਹੁੰਦਾ ਤੇ ਫਿਰ ਸਮਾਂ ਪਾ ਕੇ ਇਸ ਦਾ ਅੰਤ ਹੋ ਜਾਂਦਾ ਹੈ ਤਾਂ ਗੁਰੂ ਜੀ ਨੂੰ ਜੋ ਕਦੀ ਪੈਦਾ ਨਹੀਂ ਹੁੰਦਾ, ਨ ਮਰਦਾ ਹੀ ਹੈ, ਕਿਸੇ ਸਰੀਰ ਵਿਚ ਸੀਮਤ ਕਰ ਦੇਣਾ ਕਿਵੇਂ ਸੰਭਵ ਹੋ ਸਕਦਾ ਹੈ ? ਤਾਂ ਸਵਾਲ ਉਠਦਾ ਹੈ ਕਿ ਜੇ ਗੁਰੂ ਦਾ ਕੋਈ ਵਜੂਦ ਨਹੀਂ ਤਾਂ ਮਨ ਅੰਦਰ ਉਸ ਦਾ ਤਸੱਵਰ ਕਿਵੇਂ ਬੱਝੇ ਅਥਵਾ ਉਸ ਦੀ ਹੋਂਦ ਉਪਰ ਧਿਆਨ ਕਿਵੇਂ ਜੁੜੇ । ਬਾਣੀ ਅੰਦਰ ਇਸ ਦਾ ਉਤਰ ਇਉਂ ਦਰਜ ਹੈ :

'ਗੁਰ ਕੀ ਮੂਰਤਿ ਮਨ ਮਹਿ ਧਿਆਨ'

ਅਰਥਾਤ ਗੁਰੂ ਦੇ ਸਰੂਪ ਨੂੰ ਹਿਰਦੇ ਵਿਚ ਵਸਾਓ । ਓਹ ਸਰੂਪ ਕੈਸਾ ਹੈ

'ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ'
'ਗੁਰ ਦਾਤਾ ਗੁਰ ਹਿਵੈ ਘਰ ਗੁਰ ਦੀਪਕ ਤਿਹੁ ਲੋਇ'
'ਕਰਣ ਕਾਰਣ ਸਮਰਥੁ ਗੁਰੁ ਮੇਰਾ
ਜੀਅ ਪ੍ਰਾਣ ਸੁਖ ਦਾਤਾ ਨੇਰਾ'
ਗੁਰ ਮੇਰੈ ਸੰਗਿ ਸਦਾ ਹੈ ਨਾਲੇ।
'ਭਾਈ ਰੇ ਹਰਿ ਹੀਰਾ ਗੁਰ ਮਾਹਿ'

ਐਸੇ ਗੁਣਾਂ ਵਾਲੇ ਗੁਰੂ ਦਾ ਤਸੱਵਰ ਮਨ ਅੰਦਰ (ਮਨ ਮਾਹਿ) ਬੰਨ੍ਹਣਾ 'ਗੁਰੂ ਕੀ ਮੂਰਤਿ' ਦਾ ਧਿਆਨ ਧਰਨਾ ਹੈ–'ਗੁਰ ਕੀ ਮੂਰਤਿ' ਦੇ ਅਰਥ ਗੁਰੂ ਦੀ ਤਸਵੀਰ ਹਰਗਿਜ਼ ਨਹੀਂ ਹੋ ਸਕਦੇ, ਕਿਉਂਕਿ ਜੇ ਮੂਰਤ ਦੇ ਅਰਥ ਤਸਵੀਰ ਦੇ ਹੁੰਦੇ ਤਾਂ ਮਨ ਅੰਦਰ ਇਸ ਦਾ ਧਿਆਨ ਧਰਨ ਦੀ ਬਜਾਏ ਤਸਵੀਰ ਨੂੰ ਅਖਾਂ ਸਾਮ੍ਹਣੇ ਰਖਣ ਦਾ ਉਪਦੇਸ਼ ਦਿਤਾ ਜਾਂਦਾ । ਇਸ ਤੁਕ ਅੰਦਰ 'ਮਨ ਮਹਿ' ਸ਼ਬਦ ਬੜੇ ਭਾਵ ਪੂਰਤ ਹਨ, ਇਨ੍ਹਾਂ ਨੂੰ ਸਮਝਣ

ਦੀ ਲੋੜ ਹੈ।

ਫਿਰ ਮੂਰਤਿ ਤਾਂ ਨਾਸਵੰਤ ਹੈ ਸਦਾ ਰਹਿ ਨਹੀਂ ਸਕਦੀ, ਜਦੋਂ ਕਿ ਗੁਰੂ ਸਦਾ ਮਦਾ ਰਹਿਣ ਵਾਲੀ ਹਸਤੀ ਹੈ।

ਫਿਰ ਗੁਰੂ ਦੇ ਜੋ ਗੁਣ ਉਪਰ ਦਰਜ ਤੁਕਾਂ ਅੰਦਰ ਵਰਣੇ ਹਨ ਓਹ ਤਸਵੀਰ ਵਿਚ ਕਿਵੇਂ ਹੋ ਸਕਦੇ ਹਨ ? ਇਨ੍ਹਾਂ ਗੱਲਾਂ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਗੁਰੂ ਮੂਰਤ ਤੋਂ ਭਾਵ ਕਿਸੇ ਜਿਸਮਾਨੀ (Physical) ਹੋਂਦ ਦਾ ਨਹੀਂ ਬਲਕਿ ਐਸੇ ਸਰੂਪ ਦਾ ਹੈ ਜਿਸ ਦੇ ਅਨੇਕ ਗੁਣ ਹਨ ਜਿਨ੍ਹਾਂ ਵਿਚੋਂ ਕੁਝ ਦਾ ਜ਼ਿਕਰ ਉਪਰ ਕੀਤਾ ਗਿਆ ਹੈ। ਰਾਗ ਗਉੜੀ ਦਾ ਇਕ ਸ਼ਬਦ ਗੁਰੂ ਅਰਜਨ ਦੇਵ ਜੀ ਕੁਝ ਪ੍ਰਸ਼ਨਾਂ ਨਾਲ ਅਰੰਭ ਕਰਦੇ ਹਨ। ਪਹਿਲਾ ਪ੍ਰਸ਼ਨ ਹੈ

'ਕਵਨ ਰੂਪ ਤੇਰਾ ਆਰਾਧਉ-ਕਵਨ ਜੋਗੁ ਕਾਇਆ ਲੇ ਸਾਧਉ'

ਅਗੇ ਪ੍ਰਸ਼ਨ ਆਉਂਦਾ ਹੈ

'ਕਵਨ ਸੁ ਪੂਜਾ ਤੇਰੀ ਕਰਉ-ਕਵਨ ਸ ਬਿਧਿ ਜਿਤ ਭਵਜਲ ਤਰਉ'

ਇਨ੍ਹਾਂ ਸਾਰੇ ਪ੍ਰਸ਼ਨਾਂ ਦਾ ਉਤਰ ਗੁਰੂ ਜੀ ਇਕ ਤੁਕ ਅੰਦਰ ਇਉਂ ਦੇਂਦੇ ਹਨ :

'ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ'

ਅਰਥਾਤ ਗੁਣਾਂ ਦੀ ਪੂਜਾ ਅਤੇ ਗੁਰੂ ਦੇ ਦਿਤੇ ਗਿਆਨ ਅੰਦਰ ਧਿਆਨ ਟਿਕਾਉਣਾ ਇਸ ਨੂੰ ਸਾਰੀ ਘਾਲ ਸਮਝੋ। ਸੋ ਗੁਰੂ ਦੇ ਸਿਖ ਨੇ ਪੂਜਾ ਗੁਰੂ ਦੇ ਗੁਣਾਂ ਦੀ ਕਰਨੀ ਅਤੇ ਧਿਆਨ ਗੁਰੂ ਦੇ ਗਿਆਨ ਜਾਂ ਗੁਰੂ ਵਲੋਂ ਮਿਲੇ ਉਪਦੇਸ਼ ਦਾ ਧਰਨਾ ਹੈ। ਇਸ ਤੋਂ ਬਿਨਾਂ ਹੋਰ ਪੂਜਾਂ ਤੇ ਹੋਰ ਧਿਆਨ ਸਿਖ ਲਈ ਵਰਜਤ ਹਨ। ਸੋ ਸਿਖੀ ਦੇ ਸੰਕਲਪ ਵਾਲੇ ਗੁਰੂ ਨੂੰ ਕਿਸੇ ਤਰ੍ਹਾਂ ਦੇ ਸਰੀਰਕ ਰੂਪ, ਉਸ ਦੇ ਬੁੱਤ ਚਿਤੱਰ ਜਾਂ ਉਸ ਦੇ ਭੇਸ ਅੰਦਰ ਵੇਖਣਾ ਤੇ ਸਤਕਾਰ ਦੇਣਾ ਮਨਮਤ ਹੈ ਅਤੇ ਸਿਖ ਅਸੂਲਾਂ ਦੇ ਪ੍ਰਤਿ ਕੂਲ ਹੈ।

ਗੁਰੂ ਜੀ ਦੇ ਬਚਨ 'ਮਾਨੁਖ ਕਾ ਕਰਿ ਰੂਪ ਨ ਜਾਣ' ਤੋਂ ਸਿਧ ਹੁੰਦਾ ਹੈ ਕਿ ਗੁਰੂ ਨਾਨਕ ਦਾ ਸਰੀਰ ਜੋ ਮਹਿਤਾ ਕਾਲੂ ਜੀ ਦੇ ਘਰ ਮਾਤਾ ਤ੍ਰਿਪਤਾ ਜੀ ਦੀ ਕੁਖ ਤੋਂ ਸੰਸਾਰ ਅੰਦਰ ਆਇਆ, ਓਹ ਸਰੀਰ ਵੀ ਆਪਣੇ ਆਪ ਵਿਚ ਗੁਰੂ ਨਹੀਂ ਸੀ। ('ਗੁਰੂ ਪਰਮੇਸਰ' ਵਾਲੀ ਜੋਤਿ ਨ ਉਸ ਸਰੀਰ ਅੰਦਰ ਪ੍ਰਵੇਸ਼ ਕੀਤਾ ਤਾਂ ਓਹ ਸਰੀਰ ਗੁਰੂ ਕਹਿ ਕੇ ਪੂਜਿਆ ਜਾਣ ਲਗਾ) ਤਾਂ ਗੁਰੂ ਨਾਨਕ ਦੀ ਕਿਸੇ ਤਸਵੀਰ ਜਾਂ ਬੁੱਤ ਨੂੰ ਗੁਰੂ ਕਿਵੇਂ ਮੰਨਿਆ ਜਾ ਸਕਦਾ ਹੈ ? ਇਸ ਤੋਂ ਇਲਾਵਾ ਜੋ ਤਸਵੀਰਾਂ ਵਖੋ ਵਖ ਰੂਪਾਂ ਵਾਲੀਆਂ ਅਸੀਂ ਆਪਣੇ ਘਰਾਂ ਤੇ ਗੁਰਦੁਆਰਿਆਂ ਅੰਦਰ ਰਖਦੇ ਹਾਂ, ਜਿਹੋ ਜਿਹੀਆਂ ਅਨੇਕਾਂ ਹੋਰ ਬਾਜ਼ਾਰਾਂ ਵਿਚ ਟਕੇ ਟਕੇ ਤੋਂ ਵਿਕ ਰਹੀਆਂ ਹਨ ਅਤੇ ਜੋ ਸਾਰੀਆਂ ਹੀ ਚਿੱਤਰਕਾਰਾਂ ਦੇ ਆਪਣੇ ੨ ਮਨੋਵੇਗ ਦੀ ਉਪਜ, ਅਤੇ ਮਨੋ ਕਲਪਤ ਹਨ, ਗੁਰੂ ਨਾਨਕ ਕਿਵੇਂ ਹੋ ਸਕਦੀਆਂ ਹਨ ? ਫਿਰ ਗੁਰੂ ਸਾਹਿਬਾਨ ਦੀਆਂ ਕਈ ਸ਼ਕਲਾਂ ਵਾਲੀਆਂ ਤਸਵੀਰਾਂ ਪਰਚੱਲਤ ਹਨ, ਕਿਸੇ ਨੂੰ ਕੋਈ ਪਸੰਦ ਹੈ ਤੇ ਓਹ ਉਸ ਨੂੰ ਸਤਕਾਰ ਦੇ ਰਿਹਾ ਹੈ, ਜਦੋਂ ਕੋਈ ਦੂਸਰਾ ਕਿਸੇ ਹੋਰ ਤਰ੍ਹਾਂ ਦੀ ਤਸਵੀਰ ਨੂੰ ਫੁੱਲਾਂ ਦੇ ਹਾਰ ਭੇਟ ਕਰਦਾ ਹੈ। ਇਸ ਤਰ੍ਹਾਂ ਹਿੰਦੂਆਂ ਦੇ ਦੇਵਤਿਆਂ ਵਾਂਙ ਗੁਰੂ ਭੀ ਅਨੇਕ ਤੇ ਆਪੋ ਆਪ ਬਣ ਗਏ ਹੋਏ ਹਨ। ਜੇ ਇਸ ਨੂੰ ਠੀਕ ਮੰਨ ਲਿਆ ਜਾਏ ਤਾਂ

**'ਇਕਾ ਬਾਣੀ ਇਕੁ ਗੁਰੁ ਇਕੋ ਸਬਦੁ ਵੀਚਾਰਿ'** (ਵਾਰ ਸੋਰਠ)

ਵਾਲੀ ਭਾਵਨਾ ਹੀ ਖਤਮ ਹੋ ਜਾਂਦੀ ਹੈ ਅਤੇ ਦਸ ਸਰੂਪਾਂ ਅੰਦਰ ਇਕ ਜੋਤਿ ਦੇ ਰਮਦੇ ਹੋਣ ਵਾਲੇ ਵਿਚਾਰ ਦੀ ਬਜਾਏ ਇਕ ੨ ਗੁਰੂ ਦੇ ਕਈ ਕਈ ਰੂਪ ਹੋ ਜਾਂਦੇ ਹਨ।

ਗੁਰੂ ਤਸਵੀਰਾਂ ਰਖਣ ਦੇ ਹੱਕ ਵਿਚ ਇਕ ਗੱਲ ਇਹ ਕਹੀ ਜਾਂਦੀ ਹੈ ਕਿ ਤਸਵੀਰਾਂ ਜਾਂ ਬੁੱਤ ਨੂੰ ਅਖਾਂ ਸਾਮ੍ਹਣੇ ਰਖਣ ਨਾਲ ਗੁਰੂ ਦੇ ਸਰੂਪ ਤੇ ਧਿਆਨ ਸੌਖਾ ਟਿਕਦਾ ਹੈ। ਅਸਲ ਵਿਚ ਧਿਆਨ ਮਨੁੱਖ ਦੇ ਅੰਦਰ ਦਾ ਕਰਮ ਹੈ, ਜੋ ਮਨੁੱਖ ਦੇ ਅੰਦਰਲੇ ਬਲ ਨਾਲ ਹੀ ਦ੍ਰਿੜਤਾ ਫੜ ਸਕਦਾ

ਹੈ । ਬਾਹਰਮੁਖੀ ਸਰੀਰਕ ਸ਼ਕਤੀਆਂ-ਵੇਖਣਾ ਸੁਨਣਾ ਆਦਿ-ਧਿਆਨ ਨੂੰ ਸਗੋਂ ਖਿੰਡਾਉਂਦੀਆਂ ਹਨ, ਅਖਾਂ ਕੰਨ ਆਦਿ ਇਕ ਤਰ੍ਹਾਂ ਦੇ ਫਾਟਕ ਹਨ ਜਿਨ੍ਹਾਂ ਦੇ ਖੁਲ੍ਹਣ ਨਾਲ ਮਨੁੱਖ ਦਾ ਮਨ ਵਧੇਰੇ ਉਡਦਾ ਹੈ । ਜੇ ਕਰ ਇਹ ਫਾਟਕ ਬੰਦ ਰਖੇ ਜਾਣ ਅਤੇ ਧਿਆਨ ਨੂੰ ਬਾਹਰ ਜਾਣ ਤੋਂ ਰੋਕ ਕੇ ਅੰਤਰ ਮੁਖੀ ਕਰ ਲਿਆ ਜਾਏ ਅਥਵਾ ਧਿਆਨ ਦਾ ਮੁਹਾੜ ਬਾਹਰ ਦੇ ਪਦਾਰਥਾਂ ਸ਼ਬਦਾਂ ਆਵਾਜ਼ਾਂ ਆਦਿ ਵਲੋਂ ਹਟਾ ਕੇ ਅੰਦਰ ਵੱਲ ਹੋ ਜਾਵੇ, ਤਾਂ ਧਿਆਨ ਦਾ ਜੁੜਨਾ ਕੁਝ ਸੌਖਾ ਹੋ ਜਾਏ । ਪਰ ਅਜੇਹਾ ਕਰ ਲੈਣ ਉਪ੍ਰੰਤ ਵੀ ਮਨ ਉੱਡਣ ਤੋਂ ਨਹੀਂ ਰੁਕਦਾ-ਇਸ ਨੂੰ ਰੋਕਣ ਲਈ ਮਨ ਨਾਲ ਮੱਥਾ ਲਾਉਣਾ ਪੈਂਦਾ ਹੈ । ਇਸੇ ਪਰਥਾਏ ਹੀ ਬਾਣੀ ਅੰਦਰ ਫੁਰਮਾਣ ਹੈ 'ਮਨ ਸਿਉ ਜੂਝਿ ਮਰੈ ਪ੍ਰਭੁ ਪਾਏ' । ਮਨ ਨਾਲ ਜੂਝਣ ਲਈ ਮਨ ਨੂੰ ਕਿਧਰੇ ਲਾਉਣਾ ਜ਼ਰੂਰੀ ਹੈ । ਇਹ ਨਿਚੱਲਾ ਤਾਂ ਰਹਿ ਨਹੀਂ ਸਕਦਾ, ਇਸ ਲਈ ਇਸ ਨੂੰ ਕਿਸੇ ਆਹਰੇ ਲਾਉਣਾ ਪੈਂਦਾ ਹੈ, ਓਹ ਆਹਰ ਗੁਰੂ ਤਥਾ ਪਰਮੇਸ਼ਰ ਦੇ ਗੁਣਾਂ ਨੂੰ ਧਿਆਨ ਗੋਚਰ ਲਿਆਉਣ ਦਾ ਹੈ-ਅਸੀਂ ਪਿਛੇ ਪੜ੍ਹ ਚੁਕੇ ਹਾਂ ਕਿ ਗੁਰੂ ਨਿਰਵੈਰ ਪੁਰਖ ਹੈ ਦਾਤਾ ਹੈ, ਸ਼ਾਂਤੀ ਦਾ ਪੁੰਜ ਹੈ ਮਨ ਨੂੰ ਰੋਸ਼ਨ ਕਰਨ ਵਾਲਾ ਦੀਪਕ ਹੈ, ਸੁਖਦਾਤਾ ਹੈ, ਨੇੜੇ ਤੇ ਅੰਗ ਸੰਗ ਰਹਿਣ ਵਾਲਾ ਹੈ, ਗੁਰੂ ਦੇ ਅੰਦਰ ਪ੍ਰਭੂ ਨੇ ਅਪਣਾ ਆਪ ਸਮੋਇਆ ਹੁੰਦਾ ਹੈ ਆਦਿ । ਫਿਰ ਗੁਰੂ ਦਾ ਗਿਆਨ ਗੁਰੂ ਦੇ ਮਹਾਨ ਉਪਕਾਰ, ਗੁਰੂ ਦਾ ਬਖਸ਼ਿਆ ਜੀਅਦਾਨ ਗੁਰੂ ਦੀ ਪਾਵਨ ਬਾਣੀ, ਗੁਰੂ ਦੀਆਂ ਕੁਰਬਾਨੀਆਂ ਗੁਰੂ ਦੀਆਂ ਅਨੇਕਾਂ ਬਖਸ਼ਸ਼ਾਂ ਦਾ ਧਿਆਨ ਮਨ ਨੂੰ ਬਾਹਰ ਦੌੜਨੋ ਰੋਕ ਸਕਦਾ ਹੈ ਜਿਹੋ ਜਹੀ ਰੁਕਾਵਟ ਗੁਰੂ ਦੀ ਫਰਜ਼ੀ ਤਸਵੀਰ ਉਪਰ ਟਿਕਾਈਆਂ ਅਖਾਂ ਨਹੀਂ ਕਰ ਸਕਦੀਆਂ । ਫਿਰ ਗੁਰੂ ਦਾ ਜੋ ਸੰਕਲਪ ਉਪਰ ਦਿਤਾ ਗਿਆ ਹੈ ਉਸ ਉਪਰ ਧਿਆਨ ਗੁਰੂ ਦੇ ਗੁਣ ਮਨ ਅੰਦਰ ਵਸਾਉਣ ਨਾਲ ਹੀ ਟਿਕ ਸਕਦਾ ਹੈ, ਨ ਕਿ ਕਿਸੇ ਤਸਵੀਰ ਨਾਲ ਇਸ ਤਰ੍ਹਾਂ ਗੁਰੂ, ਜੋ ਹੈ ਹੀ ਗੁਣ ਸਰੂਪ (ਨਾ ਕਿ ਸ਼ਰੀਰ ਰੂਪ) ਦੀ ਭਗਤੀ ਜਾਂ ਧਿਆਨ ਗੁਰੂ ਦੇ ਗੁਣਾਂ ਨੂੰ ਅੰਤਰ ਮੁਖੀ ਹੋ ਕੇ

ਚਿਤਵਨਾ ਹੀ ਹੈ ।

ਇਥੇ ਇਹ ਸਵਾਲ ਉਠਾਇਆ ਜਾਂਦਾ ਹੈ ਕਿ ਜੋਤਿ ਤਥਾ ਗੁਣਾਂ ਦਾ ਪ੍ਰਗਟਾਵਾ ਕਿਸੇ ਸ਼ਖਸੀ ਸਰੂਪ ਰਾਹੀਂ ਹੀ ਹੁੰਦਾ ਹੈ, ਜਿਸ ਤਰ੍ਹਾਂ ਇਹ ਗੁਰੂ ਨਾਨਕ ਦੇਵ ਅਤੇ ਉਨ੍ਹਾਂ ਤੋਂ ਪਿਛੋਂ ਨੌਂ ਹੋਰ ਗੁਰੂ ਸਾਹਿਬਾਨ ਰਾਹੀਂ ਹੋਇਆ; ਅਤੇ ਸਿਖਾਂ ਵਲੋਂ ਉਸ ਜੋਤਿ ਜਾਂ ਗੁਣਾਂ ਸਦਕਾ ਗੁਰੂਆਂ ਦੇ ਸ਼ਖਸੀ ਸਰੂਪ ਦੀ ਪੂਜਾ ਤਥਾ ਉਨ੍ਹਾਂ ਦਾ ਸੇਵਾ ਸਤਕਾਰ ਹੁੰਦਾ ਰਿਹਾ, ਇਉਂ ਹੀ ਹੁਣ ਵੀ ਗੁਰੂ ਜੀ ਦੇ ਸ਼ਖਸੀ ਸਰੂਪ ਬੁਤ ਜਾਂ ਤਸਵੀਰ ਅਗੇ ਸੰਬੰਧਤ ਗੁਰੂ ਦੀ ਵਡਿਆਈ ਨੂੰ ਧਿਆਨ ਅੰਦਰ ਰਖਦੇ ਹੋਏ ਮਥਾ ਟੇਕਿਆ ਜਾਂ ਸਤਕਾਰ ਦਿਤਾ ਜਾ ਸਕਦਾ ਹੈ । ਇਸ ਸੰਬੰਧ ਵਿਚ ਵਿਚਾਰਨ ਯੋਗ ਗੱਲ ਇਹ ਹੈ ਕਿ

(੧) ਜਿਨ੍ਹਾਂ ਗੁਰੂ ਵਿਅਕਤੀਆਂ ਸਾਮ੍ਹਣੇ ਸਿਖ ਮਥੇ ਟੇਕਦੇ ਸਨ, ਉਨ੍ਹਾਂ ਅੰਦਰ ਉਸ ਸਮੇਂ ਗੁਰੂ ਜੋਤਿ ਮੌਜੂਦ ਹੁੰਦੀ ਸੀ ਜੋ ਅਜ ਕਲ ਦੇ ਸ਼ਖਸ਼ੀ, ਬੁਤ ਜਾਂ ਤਸਵੀਰਾਂ ਵਾਲੀ ਕਹੀ ਜਾਂਦੀ ਗੁਰੂ ਮੂਰਤ ਵਿਚ ਨਹੀਂ ਹੈ, ਇਸ ਲਈ ਸਿਖਾਂ ਲਈ ਜੋ ਕੇਵਲ ਗੁਰੂ ਜੋਤਿ ਨੂੰ ਹੀ ਗੁਰੂ ਮੰਨਦੇ ਹਨ, ਅਜੇਹੇ ਸਰੂਪਾਂ ਅਗੇ ਸਿਰ ਝੁਕਾਉਣਾ ਮਨਮਤ ਹੈ

(੨) ਫੀ ਜ਼ਮਾਨਾ ਪੇਸ਼ ਕੀਤੇ ਜਾਂਦੇ ਗੁਰੂ ਸਰੂਪ–ਤਸਵੀਰ, ਬੁੱਤ ਆਦਿ ਸਾਰੇ ਹੀ ਮਨੋ ਕਲਪਤ ਹਨ । ਗੁਰੂ ਨਾਨਕ ਦੇਵ ਤਥਾ ਕਿਸੇ ਹੋਰ ਗੁਰੂ ਸਾਹਿਬ ਦਾ ਕੋਈ ਸਹੀ ਚਿਤਰ ਹੈ ਹੀ ਨਹੀਂ, ਜਿਤਨੇ ਚਿਤਰ ਭੀ ਅਸੀਂ ਵੇਖਦੇ ਹਾਂ ਸਾਰੇ ਫਰਜ਼ੀ ਤੇ ਚਿਤਰਕਾਰਾਂ ਦੀਆਂ ਨਿਜੀ ਮਨੋ ਉਡਾਰੀਆਂ ਦਾ ਸਿੱਟਾ ਹਨ । ਇਨ੍ਹਾਂ ਨੂੰ ਗੁਰੂ ਸਾਹਿਬਾਨ ਦੇ ਸਹੀ ਰੂਪ ਮੰਨ ਲੈਣਾ ਅਨੁਚਤ ਹੈ ।

(੩) ਸ੍ਰੀ ਗੁਰੂ ਗ੍ਰੰਥ ਸਾਹਿਬ, ਜੋ ਗੁਰੂ ਬਾਣੀ ਦਾ ਭੰਡਾਰ ਅਤੇ ਸਿਖ ਵਿਸ਼ਵਾਸ਼ ਅਨੁਸਾਰ ਜੋਤਿ ਗੁਰੂ ਹੈ

'ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ' (ਸੋਰਠ ਮ:੧)

ਦੇ ਹੁੰਦੇ ਹੋਏ ਕਿਸੇ ਸ਼ਖਸ਼ੀ, ਬੁਤ ਜਾਂ ਤਸਵੀਰ ਵਾਲੀ ਹੋਂਦ ਨੂੰ ਗੁਰੂ ਜਾਨਣਾ ਵਡੀ ਮਨਮਤ ਹੈ

ਇਸ ਲਈ ਥੀਏਟਰਾਂ ਅਤੇ ਸਿਨਿਮੇ ਘਰਾਂ ਅੰਦਰ ਕਿਸੇ ਜੀਉਂਦੇ ਮਨੁਖ, ਬੁਤ ਜਾਂ ਤਸਵੀਰ ਨੂੰ ਲਿਆਉਣਾ, ਅਤੇ ਉਸ ਨੂੰ ਗੁਰੂ ਦਾ ਨਾਮ ਦੇਣਾ ਸਿਖੀ ਅਸੂਲ ਦਾ ਕਟੱੜ ਵਿਰੋਧ ਹੈ ਜਿਸ ਨੂੰ ਸਿਖਾਂ ਨੂੰ ਕਿਸੇ ਹਾਲਤ ਵਿਚ ਬਰਦਾਸ਼ਤ ਨਹੀਂ ਕਰਨਾ ਚਾਂਹੀਦਾ ਅਤੇ ਇਸ ਦੇ ਉਲਟ ਭਰਪੂਰ ਆਵਾਜ਼ ਉਠਾਉਣੀ ਚਾਹੀਦੀ ਹੈ।

ਕਈ ਨਾਟਕ ਕਾਰ ਸਿਖ ਇਤਿਹਾਸ ਨੂੰ ਆਧਾਰ ਬਣਾ ਕੇ ਸਿਖ ਸ਼ਹੀਦਾਂ ਅਤੇ ਹੋਰ ਗੁਰ ਸਿਖਾਂ ਨੂੰ ਨਾਟਕਾਂ ਦੇ ਪਾਤਰ ਦੇ ਤੋਰ ਤੇ ਪੇਸ਼ ਕਰਦੇ ਹਨ, ਜਿਨ੍ਹਾਂ ਨਾਟਕਾਂ ਨੂੰ ਸਟੇਜ ਤੇ ਖ਼ੇਡਣ ਅਤੇ ਸਿਨਿਮਿਆਂ ਅੰਦਰ ਵਿਖਾਉਣ ਲਈ ਰਾਸਾਂ ਪਾਉਣ ਵਾਲੇ ਮੁੰਡੇ (Actors) ਗੁਰ ਸਿਖਾਂ ਤੇ ਸ਼ਹੀਦਾਂ ਦਾ ਰੋਲ ਅਦਾ ਕਰਦੇ ਹਨ। ਅਜੇਹਾ ਕਰਨਾ ਉਨਾਂ ਗੁਰ ਸਿਖ ਸ਼ਹੀਦਾਂ ਦੀ ਵਡੀ ਹੱਤਕ ਹੈ। ਗੁਰਮਤਿ ਅੰਦਰ ਗੁਰਸਿਖ ਦਾ ਦਰਜਾ ਗੁਰੂ ਸਮਾਨ ਹੀ ਉਚਾ ਹੈ ਬਲਕਿ ਗੁਰੂ ਰਾਮ ਦਾਸ ਜੀ ਤਾਂ ਏਥੋਂ ਤਕ ਫੁਰਮਾਉਂਦੇ ਹਨ:

'ਗੁਰਸਿਖਾਂ ਕੀ ਹਰਿ ਧੂੜਿ ਦੇਹਿ ਹਮ ਪਾਪੀ ਭੀ ਗਤਿ ਪਾਹਿ'

ਤਾਂ ਐਸ਼ੇ ਗੁਰ ਸਿਖਾਂ ਨੂੰ ਰਾਸਧਾਰੀਆਂ ਦੁਆਰਾ ਸਟੇਜਾਂ ਤੇ ਪੇਸ਼ ਕਰਨਾ ਉਤਨਾ ਹੀ ਅਯੋਗ ਹੈ ਜਿੰਨਾ ਗੁਰੂ ਸਾਹਿਬਾਨ ਦੀਆਂ ਰਾਸਾਂ ਪਾਉਣੀਆਂ ਤੇ ਤਸਵੀਰਾਂ ਵਿਖਾਉਣੀਆਂ।

ਗੁਰੂ ਘਰ ਵਿਚ ਬੁੱਤ ਪੂਜਾ ਵਰਜਤ ਹੈ। ਬੁਤ ਦੀ ਤਾਰੀਫ ਕੀ ਹੈ? ਜੋ ਅਸਲ ਨਹੀਂ ਪ੍ਰੰਤੂ ਅਸਲ ਜੇਹਾ ਹੈ ਭਾਵੇਂ ਓਹ ਪਥੱਰ ਜਾਂ ਮਿਟੀ ਦਾ ਬਣਿਆ ਹੈ, ਭਾਵੇਂ ਕਪੜੇ ਜਾਂ ਕਾਗਜ਼ ਦਾ, ਭਾਵੇਂ ਕਾਗਜ਼, ਕਪੜੇ ਕੰਧ ਜਾਂ ਫਟੇ ਆਦਿ ਉਤੇ ਉਲੀਕਿਆ ਅਸਲ ਦਾ ਰੂਪ ਹੈ, ਅਤੇ ਭਾਵੇਂ ਅਸਲ ਦੇ ਭੇਖ ਤੇ ਬਨਾਵਟ ਵਾਲਾ ਜੀਊਂਦਾ ਜਾਗਦਾ ਸਰੀਰ, ਓਹ ਬੁੱਤ ਹੈ,

ਅਤੇ ਭੂਤ ਕਾਲ ਦੀ ਕਿਸੇ ਘਟਨਾ, ਖਾਸ ਕਰ ਧਾਰਮਕ ਵਾਕਿਆ ਦੀ ਗੁਰੂ ਸਾਹਿਬਾਨ ਦੇ ਬੁੱਤਾਂ ਰਾਹੀਂ ਪਰਦਰਸ਼ਨੀ ਕਰਨੀ ਉਨ੍ਹਾਂ ਬੁੱਤਾਂ ਦੀ ਵਡਿਆਈ ਜਾਂ ਪੂਜਾ ਕਰਨਾ ਹੈ। ਗੁਰੂ ਜੀ ਰਾਸਾਂ ਦੁਆਰਾ ਅਜੇਹੀ ਵਡਿਆਈ ਗਾਉਣ ਦਾ ਸੰਕੇਤ ਇਨਾਂ ਸ਼ਬਦਾਂ ਰਾਹੀਂ ਦੇਂਦੇ ਹਨ :

'ਗਾਵਨਿ ਗੋਪੀਆਂ ਗਾਵਨਿ ਕਾਨ੍ਹ–ਗਾਵਨਿ ਸੀਤਾ ਰਾਜੇ ਰਾਮ'

ਅਰਥਾਤ ਰਾਸ ਧਾਰੀਏ ਕਾਨ੍ਹ ਕ੍ਰਿਸ਼ਨ ਉਸ ਦੀਆਂ ਗੋਪੀਆਂ, ਸੀਤਾ ਅਤੇ ਰਾਜਾ ਰਾਮ ਚੰਦਰ ਦੀ ਵਡਿਆਈ ਉਨ੍ਹਾਂ ਦੀਆਂ ਨਕਲਾਂ ਉਤਾਰ ੨ ਕੇ ਗਾਉਂਦੇ ਹਨ। ਫਿਰ ਸਤਿਗੁਰੂ ਅਜੇਹੇ ਨਾਟਕ ਚੇਟਕ ਕਰਨ ਅਤੇ ਰਾਜੇ ਰਾਣੀਆਂ ਦੇ ਸਾਂਗ ਉਤਾਰਣ ਵਾਲੇ ਲੋਕਾਂ ਨੂੰ ਬਾਜ਼ਾਰੀ ਅਤੇ ਉਨ੍ਹਾਂ ਦੇ ਇਸ ਕਰਮ ਨੂੰ ਬਾਜ਼ਾਰ ਲਾਉਣਾ ਦਸ ਕੇ ਉਨ੍ਹਾਂ ਦੀ ਆਲੋਚਨਾ ਕਰਦੇ ਹਨ :

'ਬਾਜਾਰੀ ਬਾਜਾਰ ਮਹਿ ਆਇ ਕਢਹਿ ਬਾਜਾਰ
ਗਾਵਹਿ ਰਾਜੇ ਰਾਣੀਆਂ ਬੋਲਹਿ ਆਲ ਪਤਾਲ'

ਗੁਰੂ ਜੀ ਦੇ ਅਜੇਹੇ ਕਥਨਾਂ ਦੀ ਹੋਂਦ ਵਿਚ ਗੁਰੂ ਵਿਅਕਤੀਆਂ ਅਤੇ ਗੁਰ ਸਿਖਾਂ ਦਾ ਰੰਗ ਮੰਚ ਤੇ ਮੁੰਡਿਆਂ ਕੁੜੀਆਂ ਵਲੋਂ ਭੇਸ ਬਦਲ ੨ ਕੇ ਖੇਡਿਆ ਜਾਣਾ ਉਚਿਤ ਨਹੀਂ।

ਇਸ ਪਰਥਾਏ ਹੀ ਇਹ ਕਹਿਣਾ ਲਗਦਾ ਹੈ ਕਿ ਜਦੋਂ ਦਰਸ਼ਕ ਅਪਣੇ ਗੁਰੂਆਂ ਤਥਾ ਹੋਰ ਬੁਜ਼ਰਗਾਂ ਨੂੰ ਸਟੇਜ ਤੇ ਆਇਆਂ ਵੇਖਦੇ ਹਨ ਤਾਂ ਉਨ੍ਹਾਂ ਦਾ ਸਿਰ ਉਨ੍ਹਾਂ ਸਾਹਮਣੇ ਝੁਕਦਾ ਅਤੇ ਓਹ ਉਨ੍ਹਾਂ ਮੂਰਤਾਂ ਤਥਾਂ ਨਾਟਕਾਂ ਦੇ ਪਾਤਰਾਂ ਮੂਹਰੇ ਅਪਣੀ ਸ਼ਰਧਾ ਤੇ ਸਤਿਕਾਰ ਭੇਟ ਕਰਦੇ ਹਨ, ਬਲਕਿ ਖੇਡ ਸਮਾਪਤ ਹੋ ਜਾਣ ਮਗਰੋਂ ਭੀ ਇਹ ਸ਼ਰਧਾ ਕਾਇਮ ਰਹਿੰਦੀ ਅਤੇ ਬੁਤ ਪੂਜਾ ਦੀ ਪ੍ਰੇਰਨਾ ਦੇਂਦੀ ਰਹਿੰਦੀ ਹੈ ਜੋ ਸਿਖ ਸਿਧਾਂਤ ਦੇ ਅਨਕੂਲ ਨਹੀਂ। ਅਜੇਹੀਆਂ ਪਰਦਰਸ਼ਨੀਆਂ ਜਾਂ ਰੰਗ ਮੰਚ ਤੇ ਖੇਡੇ ਇਤਹਾਸਕ ਨਾਟਕਾਂ ਦੇ ਹੱਕ ਵਿਚ ਇਕ ਗੱਲ ਇਹ ਕਹੀ ਜਾਂਦੀ

ਹੈ ਕਿ ਇਨ੍ਹਾਂ ਦਾ ਪ੍ਰਭਾਵ ਦਰਸ਼ਕਾਂ ਖਾਸ ਕਰਕੇ ਛੋਟੀ ਉਮਰ ਦੇ ਬਚਿਆਂ ਦੇ ਹਿਰਦਿਆਂ ਤੇ ਬੜਾ ਸਿੱਧਾ (Direct), ਡੂੰਘਾ ਅਤੇ ਲੰਮੇ ਸਮੇਂ ਲਈ ਪ੍ਰਭਾਵ ਛਡਣ ਵਾਲਾ ਹੁੰਦਾ ਹੈ। ਅਸੀਂ ਮੰਨਦੇ ਹਾਂ ਕਿ ਇਹ ਗੱਲ ਠੀਕ ਹੈ, ਪੜ੍ਹੀ ਸੁਣੀ ਵਾਰਤਾ ਨਾਲੋਂ ਅਖਾਂ ਸਾਮ੍ਹਣੇ ਵਰਤੀ ਕਹਾਣੀ ਡੂੰਘੇਰਾ ਤੇ ਦੇਰ ਪਾ ਅਸਰ ਰਖਦੀ ਹੈ ਪਰ ਕੀ ਇਸ ਗੱਲ ਦਾ ਏਨਾ ਜ਼ਿਆਦਾ ਮੁੱਲ ਹੈ ਕਿ ਇਸ ਦੇ ਲਈ ਸਿਖੀ ਦੇ ਮੁਢਲੇ ਅਸੂਲਾਂ ਦਾ ਘਾਤ ਕਰ ਲਿਆ ਜਾਏ ? ਸਾਡੇ ਸਾਮ੍ਹਣੇ ਹਿੰਦੂ ਜਾਤੀ ਦਾ ਪੁਰਾਣਾ ਇਤਿਹਾਸ ਹੈ ਪੁਰਾਤਨ ਹਿੰਦੂ ਇਕੋ ਇਕ ਰੱਬ ਦੇ ਉਪਾਸ਼ਕ ਸਨ ਅਤੇ ਸ੍ਰੀ ਕ੍ਰਿਸ਼ਨ ਜਾਂ ਸ੍ਰੀ ਰਾਮ ਨੂੰ ਰੱਬ ਦੇ ਅਵਤਾਰ ਮੰਨ ਕੇ ਉਨਾਂ ਦੀ ਵਡਿਆਈ ਗਾਉਂਦੇ ਸਨ ਪ੍ਰੰਤੂ ਕਿਸੇ ਵਿਚਾਰ ਤੋਂ ਪ੍ਰੇਰਨਾ ਲੈ ਕੇ ਉਹਨਾਂ ਨੇ ਕ੍ਰਿਸ਼ਨ ਤੇ ਰਾਮ ਜੀ ਦੀਆਂ ਰਾਸਾਂ ਪਾਉਣੀਆਂ ਅਰੰਭੀਆਂ। ਉਨ੍ਹਾਂ ਦੇ ਇਸ ਕਰਤਵ ਨੇ ਉਨ੍ਹਾਂ ਦੇ ਧਾਰਮਕ ਪਿਆਰ ਤੇ ਸਤਿਕਾਰ ਨੂੰ ਨੀਵਾਂ ਕੀਤਾ। ਉਨ੍ਹਾਂ ਦਾ ਇਹ ਪਿਆਰ ਰਾਮ ਤੇ ਕ੍ਰਿਸ਼ਨ ਦੀਆਂ ਲੀਲਾਂ ਪਾਉਣ ਵਾਲਿਆਂ ਰਾਸ ਧਾਰੀਆਂ ਤੇ ਸੀਮਤ ਹੋ ਗਿਆ ਜਿਸ ਨੂੰ ਗੁਰੂ ਨਾਨਕ ਦੇਵ ਜੀ ਨੇ ਇਹਨਾਂ ਸ਼ਬਦਾਂ ਵਿਚ ਅੰਕਤ ਕੀਤਾ ਹੈ :

'ਵਾਇਨਿ ਚੇਲੇ ਨਚਨਿ ਗੁਰ–ਪੈਰ ਹਿਲਾਇਨਿ ਫੇਰਨਿ ਸਿਰ
ਉਡਿ ਉਡਿ ਰਾਵਾ ਝਾਟੈ ਪਾਇ–ਵੇਖੈ ਲੋਕੁ ਹਸੈ ਘਰਿ ਜਾਇ
ਰੋਟੀਆ ਕਾਰਣਿ ਪੂਰਹਿ ਤਾਲ–ਆਪੁ ਪਛਾੜਹਿ ਧਰਤੀ ਨਾਲਿ
ਗਾਵਨਿ ਗੋਪੀਆ ਗਾਵਨਿ ਕਾਨ੍ਹ–ਗਾਵਨਿ ਸੀਤਾ ਰਾਜੇ ਰਾਮ'

ਜੇ ਕਰ ਇਹ ਗੱਲ ਹਿੰਦੂ ਜਾਤੀ ਲਈ ਸਹੀ ਸਾਬਤ ਹੋ ਚੁਕੀ ਹੈ ਤਾਂ ਇਸ ਵਿਚ ਕੀ ਸ਼ੱਕ ਹੈ ਕਿ ਜੇ ਅਸੀਂ ਭੀ ਉਸੇ ਰਾਹੇ ਤੁਰੇ ਤਾਂ ਸਾਡੇ ਲਈ ਭੀ ਇਹ ਸਚ ਬਣ ਕੇ ਰਹਿਗੀ। ਸ਼ੁਰੂ ਵਿਚ ਐਸਾ ਪਰਤੀਤ ਨਹੀਂ ਹੋਇਆ ਕਰਦਾ ਪਰ ਜਦੋਂ ਗੱਲ ਜ਼ੋਰ ਫੜ ਜਾਇ ਅਤੇ ਮਨੁੱਖੀ ਸੁਭਾਓ ਇਸ ਨੂੰ ਗ੍ਰਹਿਨ ਕਰ ਲੈਣ ਤਾਂ ਉਸ ਦਾ ਵਾਪਸ ਪਰਤਾਉਣਾ (Undo ਕਰਨਾ) ਮੁਸ਼ਕਲ ਹੋ ਜਾਂਦਾ ਹੈ। ਤਾਂ ਤੇ ਜੇ ਕਰ ਅਸੀਂ ਸਿਖੀ ਦੇ ਗੁਰੂ ਵਾਲੇ ਸਿਧਾਂਤ ਨੂੰ

ਕਾਇਮ ਰਖਣਾ ਹੈ ਅਤੇ ਗੁਰੂ ਬਾਣੀ ਨੂੰ ਹੀ ਜਾਗਤ ਜੋਤਿ ਗੁਰੂ ਮੰਨਦੇ ਹਾਂ ਤਾਂ ਸਾਨੂੰ ਗੁਰੂ ਸਾਹਿਬਾਨ ਨੂੰ ਰੰਗ ਮੰਚ ਤੇ ਹਰਗਿਜ਼ ਨਹੀਂ ਆਉਣ ਦੇਣਾ ਚਾਹੀਦਾ, ਭਾਵੇਂ ਪ੍ਰਚਾਰ ਦੇ ਦ੍ਰਿਸ਼ਟੀ ਕੋਨ ਤੋਂ ਇਸ ਦਾ ਕਿਤਨਾ ਭੀ ਲਾਭ ਕਿਉਂ ਨ ਪਰਤੀਤ ਹੁੰਦਾ ਹੋਵੇ। ਸਾਡੇ ਸਾਮ੍ਹਣੇ ਮੁਸਲਮਾਨ ਕੌਮ ਹੈ ਜਿਸ ਦਾ ਧਰਮ ਵਿਸ਼ਵਾਸ਼ ਇਕ ਵਾਹਿਦ ਲਾਸ਼ਰੀਕ ਰੱਬ ਤੇ ਹੈ। ਉਹ ਹਜ਼ਰਤ ਮੁਹੰਮਦ ਨੂੰ ਰਬ ਵਲੋਂ ਸੰਸਾਰ ਤੇ ਭੇਜਿਆ ਆਖਰੀ ਪੈਗੰਬਰ ਮੰਨਦੇ ਹਨ ਅਤੇ ਓਹ ਆਪਣੇ ਇਸ ਵਿਸ਼ਵਾਸ਼ ਵਿਚ ਏਨੇ ਦ੍ਰਿੜ ਹਨ ਕਿ ਓਹ ਆਪਣੇ ਕੁਝ ਮੁਸਲਮਾਨ ਭਰਾਵਾਂ-ਮਿਰਜ਼ਈਆਂ ਨੂੰ, ਜੋ ਨਿਮਾਜ਼ ਰੋਜ਼ੇ ਅਤੇ ਹੋਰ ਸਾਰੀ ਇਸਲਾਮੀ ਸ਼ਰਹ ਵਿਚ ਬੜੇ ਪਕੇ ਹਨ, ਕੇਵਲ ਇਸ ਲਈ ਮੁਸਲਮਾਨ ਨਹੀਂ ਸਮਝਦੇ, ਕਿ ਓਹ ਹਜ਼ਰਤ ਮੁਹੰਮਦ ਤੋਂ ਮਗਰੋਂ ਹੋਰ ਪੈਗੰਬਰ ਦਾ ਸੰਸਾਰ ਤੇ ਆਉਣਾ ਭੀ ਮੰਨਦੇ ਹਨ, ਪਾਕਸਤਾਨ ਸ੍ਰਕਾਰ ਨੇ ਉਨ੍ਹਾਂ ਦੀ ਕੇਵਲ ਇਸ ਗੱਲ ਨੂੰ ਏਨਾਂ ਵਡਾ ਅਪ੍ਰਾਧ ਕਰਾਰ ਦਿਤਾ ਹੈ ਕਿ ਉਨ੍ਹਾਂ ਦਾ ਪਾਕਸਤਾਨ ਵਿਚ ਵਸਨਾ ਮੁਹਾਲ ਬਣ ਗਿਆ ਹੈ। (ਭਾਵੇਂ ਪਾਕਸਤਾਨੀ ਮੁਸਲਮਾਨਾਂ ਦੇ ਅਜੇਹੇ ਨਜਰੀਏ ਨਾਲ ਤਾਂ ਅਸੀਂ ਸਹਿਮਤ ਨਹੀਂ ਪਰ ਕੇਵਲ ਅਸੂਲ ਦੇ ਨੁਕਤੇ ਤੋਂ ਉਨ੍ਹਾਂ ਦੀ ਦ੍ਰਿੜਤਾ ਦੇ ਅਸੀਂ ਪਰਸ਼ੰਸਕ ਹਾਂ ਜਿਨਾਂ ਨੇ ਆਪਣੇ ਅਸੂਲ ਦੀ ਪਕਿਆਈ ਪਿਛੇ ਆਪਣੇ ਹੀ ਇਕ ਮਹਤਵ ਪੂਰਨ ਹਿਸੇ (Wing) ਨੂੰ ਆਪਣੇ ਨਾਲੋਂ ਤੋੜ ਸੁੱਟਣ ਤੋਂ ਗੁਰੇਜ਼ ਨਹੀਂ ਕੀਤਾ) ਉਨ੍ਹਾਂ ਦੇ ਮੁਕਾਬਲੇ ਤੇ ਅਸੀਂ ਹਾਂ ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਾਗਤ ਜੋਤਿ ਗੁਰੂ ਹੋਣ ਤੇ ਪੂਰਾ ਏਤਕਾਦ ਰਖਦੇ ਹੋਏ ਭੀ ਸ਼ਖਸੀ ਗੁਰੂਆਂ, ਅਤੇ ਆਦਮ ਕਦ ਗੁਰੂ ਮੂਰਤਾਂ ਉਪਰ ਲੋਕਾਂ ਦਾ ਵਿਸ਼ਵਾਸ਼ ਬੰਨ੍ਹਾਉਣ ਵਾਲੇ ਸਾਧਾਂ ਸੰਤਾਂ ਦੇ ਪੈਰ ਧੋ ਧੋ ਪੀਣ ਤੋਂ ਗੁਰੇਜ਼ ਨਹੀਂ ਕਰਦੇ, ਅਤੇ ਹੁਣ ਅਸਾਂ ਆਪਣੀ ਆਉਣ ਵਾਲੀ ਨਸਲ (ਅਜ ਦੇ ਬਚਿਆਂ) ਨੂੰ ਥੀਏਟਰਾਂ ਅਤੇ ਸਿਨੇਮਾਂ ਘਰਾਂ ਵਿਚ ਸਿਖ ਬਜ਼ੁਰਗਾਂ ਦੀਆਂ ਰਾਸਾਂ ਤੇ ਮੂਰਤਾਂ ਵਿਖਾ ਵਿਖਾ ਬੁਤ ਪੂਜ ਬਣਾ ਰਹੇ ਹਾਂ। ਦੁਨੀਆਂ ਦੇ ਤਖਤੇ ਤੇ ਕਿਸੇ ਜਗ੍ਹਾ ਭੀ ਤੁਸੀਂ ਹਜ਼ਰਤ ਮੁਹੰਮਦ, ਉਨ੍ਹਾਂ ਦੇ ਚਾਰ ਯਾਰਾਂ ਜਾਂ

ਖਲੀਫਿਆਂ ਦੀ ਮੂਰਤ ਜਾਂ ਉਨ੍ਹਾਂ ਦੀਆਂ ਜੀਵਨ ਘਟਨਾਵਾਂ ਨੂੰ ਰੰਗ ਮੰਚ ਤੇ ਖੇਡਿਆ ਜਾਂਦਾ ਨਹੀਂ ਵੇਖੋਗੇ, ਪਰ ਸਾਡੀ ਅਣਗਹਿਲੀ ਤੇ ਗਿਰਾਵਟ ਇਸ ਹਦ ਤਕ ਜਾ ਚੁਕੇ ਹਨ ਕਿ ਹਰ ਚਿਤਰਕਾਰ ਨੂੰ ਸਾਡੇ ਗੁਰੂਆਂ ਦੇ ਚਿੱਤਰ, ਜਿਸ ਤਰਾਂ ਓਹ ਚਾਹੇ ਉਲੀਕਨ, ਹਰ ਰਾਸ ਧਾਰੀ ਨੂੰ ਗੁਰੂਆਂ ਤੇ ਗੁਰ ਸਿਖਾਂ ਦੀਆਂ ਨਕਲਾਂ ਉਤਾਰਨ ਅਤੇ ਸਿਖ ਇਤਿਹਾਸ ਨੂੰ ਰੰਗ ਮੰਚ ਤੇ ਖੇਡਣ ਦੀ ਖੁੱਲ੍ਹ ਹੈ। ਇਹ ਠੀਕ ਹੈ ਕਿ ਕੁਝ ਨਾਟਕ ਕਾਰਾਂ ਨੇ ਸਿਖੀ ਅਸੂਲ ਦੇ ਭੈ ਅਧੀਨ ਗੁਰੂ ਸਾਹਿਬਾਨ ਨੂੰ ਸਿਧੇ ਤੌਰ ਸਟੇਜ ਤੇ ਨਹੀਂ ਲਿਆ ਬਿਠਾਇਆ ਅਤੇ ਗੁਰੂ ਨੂੰ ਪੜਦੇ ਪਿਛੇ ਖੜਾ ਕਰਕੇ ਨਾਟਕ ਪਾਤਰਾਂ ਪਾਸੋਂ ਗੁਰੂ ਵੱਲ ਮੂੰਹ ਕਰਕੇ ਮਥੇ ਟਿਕਵਾਏ ਹਨ ਪਰ ਇਸ ਗੱਲ ਦੀ ਕੀ ਗਰੰਟੀ ਹੈ ਕਿ ਉਨ੍ਹਾਂ ਦਾ ਅਗਲਾ ਕਦਮ ਗੁਰੂ ਤੇ ਸਿਖਾਂ ਨੂੰ ਆਮ੍ਹੋ ਸਾਮ੍ਹਣੇ ਸਟੇਜ ਤੇ ਬਿਠਾਉਣ ਦਾ ਨਹੀਂ ਹੋਵੇਗਾ ? ਕੀ ਪਤਾ ਇਹ ਅਜ਼ਮਾਇਸ਼ ਹੀ ਨ ਹੋਵੇ ਕਿ ਸਿਖ ਇਸ ਨੂੰ ਕਿਥੋਂ ਤਕ ਸਹਿ ਗੁਜ਼ਰਦੇ ਹਨ, ਪਰ ਸ ਾਨੂੰ ਇਹ ਕਹਿਣ ਵਿਚ ਰਤਾ ਝਿਜਕ ਨਹੀਂ ਕਿ ਅਜੇਹਾ ਕਰਕੇ ਅਸੀਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਜਾਗ੍ਰਤ ਜੋਤਿ ਗੁਰੂ ਹੋਣ ਤੇ ਨਿਰਾ ਸਿਖਾਂ ਦਾ ਭਰੋਸਾ ਹੀ ਨਹੀਂ ਡੂਲਾ ਰਹੇ ਬਲਕਿ ਦੁਨੀਆਂ ਭਰ ਦੇ ਉਘੇ ਲੇਖਕਾਂ, ਜੋ ਸਿਖ ਧਰਮ ਦੇ ਨਿਰੋਲ ਸ਼ਬਦ ਦੇ ਪੁਜਾਰੀ ਹੋਣ ਕਾਰਨ ਇਸ ਦੀ ਵਡਿਆਈ ਕਰਦੇ ਹਨ, ਨੂੰ ਭੀ ਝੂਠਲਾ ਰਹੇ ਹਾਂ ਅਤੇ ਉਨ੍ਹਾਂ ਦੇ ਮਨਾਂ ਤੋਂ ਸਿਖੀ ਦੇ ਐਸੇ ਪ੍ਰਭਾਵ ਨੂੰ ਖਤਮ ਕਰ ਰਹੇ ਹਾਂ। ਜਦੋਂ ਸਾਡੇ ਗੁਰੂ ਸਾਹਿਬਾਨ ਨੂੰ ਸਾਧਾਰਨ ਪਾਤਰ ਅਤੇ ਨਾਟਕੀ ਝਾਕੀਆਂ ਦੁਨੀਆਂ ਦੇ ਸਾਮ੍ਹਣੇ ਲਿਆਉਣਗੀਆਂ ਤਾਂ ਸਾਡੇ ਬਾਰੇ ਇਹ ਵਿਸ਼ਵਾਸ਼ ਕਿ ਸਿਖ ਸ਼ਬਦ ਦੇ ਪੁਜਾਰੀ ਹਨ, ਕਿਵੇਂ ਕਾਇਮ ਰਹਿਗਾ ?

ਉਕਤ ਵਿਚਾਰ ਦੇ ਸਨਮੁਖ ਇਹ ਗੱਲ ਵਡੀ ਗੰਭੀਰਤਾ ਭਰੀ ਸੋਚ ਮੰਗਦੀ ਹੈ ਕਿ ਕਿ ਆਇਆ ਗੁਰੂ ਸਾਹਿਬਾਨ, ਗੁਰ ਸਿਖਾਂ ਅਤੇ ਸ਼ਹੀਦ ਸਿੰਘਾਂ ਨੂੰ ਨਾਟਕੀ ਪਾਤਰਾਂ ਰਾਹੀਂ ਸਟੇਜ ਤੇ ਲਿਆਉਣਾ ਜਾਂ ਤਸਵੀਰਾਂ ਆਦਿ ਰਾਹੀਂ ਸਿਨਿਮਾ ਹਾਲਾਂ ਵਿਚ ਉਨ੍ਹਾਂ ਦੀ ਪਰਦਰਸ਼ਨੀ ਜਾਇਜ਼ ਹੈ

ਅਤੇ ਕੀ ਗੁਰੂ ਸਾਹਿਬਾਨ ਦੇ ਆਏ ਦਿਨ ਉਲੀਕੇ ਜਾ ਰਹੇ ਨਵੇਂ ਤੋਂ ਨਵੇਂ ਫਰਜ਼ੀ ਚਿੱਤਰਾਂ ਦਾ ਗੁਰਦੁਆਰਿਆਂ, ਹੋਰ ਪਬਲਿਕ ਸਥਾਨਾਂ ਜਾਂ ਘਰਾਂ ਅੰਦਰ ਰਖਿਆ ਜਾਣਾ ਤੇ ਉਨ੍ਹਾਂ ਉਪਰ ਨਿਤ ਨਵੇਂ ਸੂਰਜ ਸੁਗੰਧਤ ਫੁੱਲਾਂ ਦੇ ਹਾਰ ਲਟਕਾਉਣੇ ਤੇ ਉਨ੍ਹਾਂ ਨੂੰ ਸਤਿਕਾਰ ਦੇਣਾ ਠੀਕ ਹੈ ? ਕੀ ਇਹ ਗੁਰਮਤਿ ਦੇ ਉਲਟ ਨਹੀਂ ? ਕੀ ਇਹ ਉਸੇ ਤਰਾਂ ਦੀ ਬੁਤ ਪੂਜਾ ਨਹੀਂ ਜਿਸ ਤੋਂ ਸਤਿਗੁਰਾਂ ਨੇ ਸਾਨੂੰ ਵਰਜਿਆ ਹੈ ?

ਇਕ ਹੋਰ ਵਿਚਾਰਨ ਯੋਗ ਗੱਲ ਗੁਰਮਤਿ ਅੰਦਰ ਚਿੱਤਰ ਕਲਾ ਦੇ ਸਥਾਨ ਦੀ ਹੈ। ਸਾਹਿਤ ਰਚਨਾ (ਨਾਟਕ ਤੇ ਕਾਵਯ) ਵਾਂਙ ਚਿੱਤਰ ਕਲਾ ਦਾ ਭੀ ਮਨੁੱਖੀ ਕਲਚਰ ਅੰਦਰ ਵਿਸ਼ੇਸ਼ ਥਾਂ ਹੈ ਅਤੇ ਉਨ੍ਹਾਂ ਵਾਂਙੂ ਹੀ ਇਸ ਦੇ ਪ੍ਰਭਾਵ ਦੀ ਮਹੱਤਤਾ ਨੂੰ ਉੱਕਾ ਹੀ ਨਜ਼ਰ-ਅੰਦਾਜ਼ ਨਹੀਂ ਕੀਤਾ ਜਾ ਸਕਦਾ। ਜਿਥੇ ਜਿਥੇ ਇਸ ਦੀ ਗੁਰਮਤਿ ਦੇ ਮੁਢਲੇ (Fundamental) ਅਸੂਲਾਂ ਨਾਲ ਟੱਕਰ ਹੋਣ ਦਾ ਡਰ ਹੈ, ਜਿਸ ਤਰਾਂ ਗੁਰੂ ਸਾਹਿਬਾਨ ਦੇ ਵਖੋ ਵਖ ਕਲਪਨਾ ਕੀਤੇ ਚਿੱਤਰ, ਜਿਨ੍ਹਾਂ ਬਾਰੇ ਕਾਫੀ ਕੁਛ ਕਿਹਾ ਜਾ ਚੁਕਾ ਹੈ, ਉਥੇ ਸਾਨੂੰ ਗੁਰਮਤਿ ਦੇ ਅਸੂਲ ਨੂੰ ਹਰ ਕੀਮਤ ਤੇ ਬਹਾਲ ਰਖਣਾ ਚਾਹੀਦਾ ਹੈ ਕਿਉਂਕਿ ਜੇ ਕਰ ਅਸੀਂ ਗੁਰੂ ਸਾਹਿਬਾਨ ਦੇ ਮਨੁੱਖੀ ਸਰੂਪ ਦੇ ਚਿੱਤਰਾਂ ਦਾ ਹੋਣਾ ਸਵੀਕਾਰ ਕਰਾਂਗੇ ਤਾਂ ਅਜੇਹੇ ਚਿੱਤਰਾਂ ਤੇ ਬੁੱਤਾਂ ਦੀ ਘਾੜਤ ਭੀ ਸੰਭਵ ਹੋਵੇਗੀ ਅਤੇ ਅੰਤ ਨੂੰ ਅਸੀਂ ਬੁੱਤ ਪ੍ਰਸਤੀ ਦੇ ਚੱਕਰ ਵਿਚ ਪੈ ਜਾਵਾਂਗੇ। ਇਸ ਲਈ ਜ਼ਰੂਰੀ ਹੈ ਕਿ ਗੁਰੂ ਦੇ ਸ਼ਖਸੀ ਸਰੂਪ ਦੀ ਚਿੱਤਰ ਕਾਰੀ ਦਾ ਪੱਕੇ ਤੌਰ ਭੋਗ ਪਾਇਆ ਜਾਵੇ।

ਪ੍ਰੰਤੂ ਚਿੱਤਰ ਕਲਾ ਰਾਹੀਂ ਪੇਸ਼ ਕੀਤੀਆਂ ਇਤਿਹਾਸਕ ਘਟਨਾਵਾਂ ਨਿਰਾ ਮਨੁਖੀ ਗਿਆਨ ਵਿਚ ਹੀ ਵਾਧਾ ਨਹੀਂ ਕਰਦੀਆਂ ਬਲਕਿ ਇਨਾਂ ਦੀ ਆਪਣੀ ਅਪੀਲ ਹੈ ਜਿਹੋ ਜੇਹੀ ਕਈ ਵਾਰ ਸਾਹਿਤ ਭੀ ਨਹੀਂ ਦੇਂਦਾ। ਇਤਿਹਾਸਕ ਘਟਨਾਵਾਂ ਪੜ੍ਹ ਸੁਣ ਕੇ ਉਨ੍ਹਾਂ ਦਾ ਤਸੱਵਰ ਮਨ ਅੰਦਰ ਬਝਦਾ ਹੈ, ਪਰ ਚਿੱਤਰ ਕਲਾ ਦੀ ਇਹ ਵਿਸ਼ੇਸ਼ਤਾ ਹੈ ਕਿ ਚਿੱਤਰ ਕਲਾ ਪੇਸ਼ ਕੀਤੇ ਚਿੱਤਰ ਰਾਹੀਂ ਸਿੱਧਾ ਮਨ ਤੇ ਪ੍ਰਭਾਵ ਪਾਉਂਦੀ ਹੈ। ਫਿਰ ਸਿੱਖ

ਇਤਿਹਾਸਕ ਘਟਨਾਵਾਂ ਦਾ ਚਿੱਤਰ ਰਾਹੀਂ ਪੇਸ਼ ਕਰਨਾ ਸਿਖੀ ਦੇ ਕਿਸੇ ਅਸੂਲ ਦੀ ਉਲੰਘਨਾ ਨਹੀਂ ਕਰਦਾ, ਮਿਸਾਲ ਦੇ ਤੌਰ ਸਿਖ ਇਤਿਹਾਸ ਅੰਦਰ ਮਨੁਖ ਮਾਤਰ ਦੀ ਸੇਵਾ ਅਤੇ ਸਾਂਝੇ ਲੰਗਰਾਂ ਦੇ ਦਰਿਸ਼, ਸਿੰਘਾਂ ਦੀਆਂ ਪਰਉਪਕਾਰ ਹਿਤ ਘਾਲੀਆਂ ਅਨੇਕ ਘਾਲਣਾ, ਧਰਮ ਰਖਿਆ ਲਈ ਪਾਈਆਂ ਸ਼ਹੀਦੀਆਂ ਅਤੇ ਘਲੂ ਘਾਰੇ, ਅਤੇ ਨਨਕਾਣਾ ਸਾਹਿਬ, ਗੁਰੂ ਕੇ ਬਾਗ ਅਤੇ ਗੁ: ਗੰਗ ਸਰ ਆਦਿ ਥਾਈਂ ਵਾਪਰੇ ਸਾਕੇ ਦਰਸ਼ਕ ਦੇ ਮਨ ਅੰਦਰ ਸੇਵਾ ਪਰ ਉਪਕਾਰ ਤੇ ਕੁਰਬਾਨੀ ਲਈ ਉਤਸ਼ਾਹ ਪੈਦਾ ਕਰਦੇ ਹਨ ਪਰ ਕਿਸੇ ਸਿਖੀ ਅਸੂਲ ਦਾ ਵਿਰੋਧ ਜਾਂ ਘਾਤ ਨਹੀਂ ਕਰਦੇ ।

ਇਨ੍ਹਾਂ ਵਿਚਾਰਾਂ ਨੂੰ ਮੁਖ ਰਖਦੇ ਹੋਏ ਹੇਠ ਲਿਖੇ ਨਿਰਨੇ ਗੁਰਮਤਿ ਅਨਕੂਲ ਪਰਤੀਤ ਹੁੰਦੇ ਹਨ :

(੧) ਗੁਰੂ ਸਾਹਿਬਾਨ ਦੇ ਚਿੱਤਰ ਉਲੀਕਨੇ, ਗੁਰੂ ਵਿਅਕਤੀਆਂ ਨੂੰ ਬਤੌਰ ਪਾਤਰ ਨਾਟਕ, ਰੰਗ ਮੰਚ ਥੀਏਟਰ ਤੇ ਸਿਨਿਮਾਂ ਘਰਾਂ ਵਿਚ ਲਿਆਉਣਾ ਬਿਲਕੁਲ ਬੰਦ ਹੋਣਾ ਚਾਹੀਦਾ ਹੈ ਅਤੇ ਗੁਰੂ ਮੂਰਤਾਂ ਨੂੰ ਘਰਾਂ ਗੁਰਦੁਆਰਿਆਂ ਤਥਾ ਹੋਰ ਆਸ਼ਰਮਾਂ ਅੰਦਰ ਰਖਣਾ ਤੇ ਸਤਕਾਰ ਦੇਣਾ ਮਨਮਤ ਕਰਾਰ ਦੇ ਕੇ ਇਨ੍ਹਾਂ ਸੰਬੰਧੀ ਹਰ ਤਰਾਂ ਦਾ ਵਿਹਾਰ ਤਥਾ ਇਨਾਂ ਦੀ ਬਾਜ਼ਾਰਾਂ ਅੰਦਰ ਵਿਕਰੀ ਬੰਦ ਕਰਾਉਣੇ ਚਾਹੀਦੇ ਹਨ ।

(੨) ਮਾਨਨੀਯ ਇਤਿਹਾਸਕ ਸਿਖ ਹਸਤੀਆਂ-ਗੁਰ ਸਿਖਾਂ ਤਥਾ ਸ਼ਹੀਦਾਂ ਨੂੰ ਬਤੌਰ ਪਾਤਰ ਕਿਸੇ ਨਾਟਕ ਰੰਗ ਮੰਚ ਤੇ ਪੇਸ਼ ਕਰਨ ਦੀ ਆਗਿਆ ਨਹੀਂ ਹੋਣੀ ਚਾਹੀਦੀ ।

(੩) ਸਿਖਾਂ ਦੀਆਂ ਵਿਸ਼ੇਸ਼ ਇਤਿਹਾਸਕ ਘਟਨਾਵਾਂ ਦੇ ਚਿੱਤਰ ਉਲੀਕਨ ਅਤੇ ਇਨਾਂ ਚਿੱਤਰਾਂ ਜਾਂ ਇਨਾਂ ਦੇ ਫੋਟੋ ਪ੍ਰਾਈਵੇਟ ਮਕਾਨਾਂ ਪਬਲਿਕ ਅਸਥਾਨਾਂ ਤੇ ਅਜਾਇਬ ਘਰਾਂ ਅੰਦਰ ਰਖਣ ਅਤੇ ਵਿਸ਼ੇਸ਼ ਸਮਾਗਮਾਂ ਵਿਚ ਇਨਾਂ ਦੀ ਪਰਦਰਸ਼ਨੀ ਕਰਨ ਪਰ ਕੋਈ ਬੰਦਸ਼ ਲਾਗੂ ਨਹੀਂ ਹੋਣੀ ਚਾਹੀਦੀ ।

ਇਸ ਵਿਸ਼ੇ ਤੇ ਪਰਚੱਲਤ ਹੋ ਚੁਕੀਆਂ ਕਈ ਗੱਲਾਂ ਸਿਖੀ ਲਈ ਬਹੁਤ ਹਾਨੀ ਕਾਰਕ ਹਨ ਅਤੇ ਸਾਡਾ ਸਵਾ ਸੌ ਸਾਲ ਇਨਾਂ ਸੰਬੰਧੀ ਨਿਰਨਾ ਲੈ ਕੇ ਕੋਈ ਨਿਗੱਰ ਕਦਮ ਨਾ ਉਠਾਉਣਾ ਸਿਖੀ ਦੀ ਸਾਰੀ ਰੂਪ ਰੇਖਾ ਵਿਗਾੜ ਦੇਣ ਦਾ ਕਾਰਨ ਬਣ ਰਿਹਾ ਹੈ, ਇਸ ਲਈ ਜ਼ਿਮੇਵਾਰ ਪੰਥਕ ਜਥੇਬੰਦੀਆਂ ਨੂੰ ਇਸ ਵੱਲ ਫੋਰੀ ਧਿਆਨ ਦੇਣਾ ਚਾਹੀਦਾ ਹੈ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਧਾਰਮਕ ਸਲਾਹਕਾਰ ਕਮੇਟੀ, ਜਿਸ ਦੇ ਮੈਂਬਰ ਭਾਈ ਸਾਹਿਬ ਕਾਹਨ ਸਿੰਘ, ਪ੍ਰਿੰਸੀਪਲ ਭਾਈ ਜੋਧ ਸਿੰਘ, ਪ੍ਰੋ: ਤੇਜਾ ਸਿੰਘ, ਪ੍ਰਿੰ: ਧਰਮਾਨੰਤ ਸਿੰਘ ਅਤੇ ਜਥੇਦਾਰ ਮੋਹਣ ਸਿੰਘ ਜਹੇ ਗੁਰਮਤਿ ਦੇ ਖੋਜੀ ਵਿਦਵਾਨ ਸਨ, ਨੇ ੨੦ ਫਰਵਰੀ ਸੰਨ ੧੯੩੪ ਨੂੰ ਇਹ ਰਾਇ ਦਿਤੀ ਸੀ ਕਿ 'ਗੁਰੂ ਸਾਹਿਬਾਨ, ਸਿਖ ਸ਼ਹੀਦਾਂ ਆਦਿ ਮਹਾਂ ਪੁਰਖਾਂ ਦੀਆਂ ਇਤਿਹਾਸਕ ਸਾਖੀਆਂ ਦੇ ਸੀਨਜ਼ ਅਤੇ ਸਿਖ ਸੰਸਕਾਰਾਂ ਦੀਆਂ ਨਕਲਾਂ ਦੀਆਂ ਫਿਲਮਾਂ ਬਣਾਉਣੀਆਂ ਸਿਖ ਅਸੂਲਾਂ ਦੇ ਵਿਰੁਧ ਹੈ'। ਇਸੇ ਕਮੇਟੀ ਨੇ ੭ ਅਗਸਤ ੧੯੪੦ ਨੂੰ ਮੁੜ ਪਾਸ ਕੀਤਾ ਕਿ 'ਧਾਰਮਕ ਸਲਾਹਕਾਰ ਕਮੇਟੀ ਦੀ ਰਾਇ ਵਿਚ ਅਕਾਲ ਪੁਰਖ, ਦਸ ਗੁਰੂ ਸਾਹਿਬਾਨ, ਉਹਨਾਂ ਦੇ ਮਹਿਲ, ਸਾਹਿਬਜ਼ਾਦੇ ਤੇ ਸਾਹਿਬ ਜ਼ਾਦੀਆਂ, ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਸਟੇਜ ਤੇ ਨਹੀਂ ਲਿਆਂਦਾ ਜਾ ਸਕਦਾ' ਇਸੇ ਤਰਾਂ ਸਲਾਹਕਾਰ ਕਮੇਟੀ ਦੀ ਰਾਇ ਵਿਚ ਗੁਰੂ ਸਾਹਿਬਾਨ ਦੀਆਂ ਤਸਵੀਰਾਂ ਅਸਲ ਨ ਹੋਣ ਕਾਰਨ ਇਨਾਂ ਦਾ ਛਾਪਣਾ ਅਯੋਗ ਕਰਾਰ ਦਿਤਾ ਗਿਆ ਹੋਇਆ ਹੈ, ਪਰ ਗੁਰਮਤਿ ਖੋਜੀਆਂ ਦੀ ਅਜੇਹੀ ਰਾਇ ਦਿਤੇ ਜਾਣ ਦੇ ਬਾਵਜੂਦ ਵੀ ਭਾਂਤੋਂ ਭਾਂਤੀ ਤਸਵੀਰਾਂ ਤੇ ਫਿਲਮਾਂ ਬਣ ਰਹੀਆਂ ਅਤੇ ਸਤਿਕਾਰੀਆਂ ਜਾਂਦੀਆਂ ਹਨ, ਜੋ ਸਿਖਾਂ ਦੀ ਦਿਨੋ ਦਿਨ ਨਿਘਰਦੀ ਜਾ ਰਹੀ ਦਸ਼ਾ ਅਤੇ ਗੁਰਮਤਿ ਦੇ ਮੁਢਲੇ ਅਸੂਲਾਂ ਨੂੰ ਬਹਾਲ ਨ ਰਖ ਸਕਣ ਦੀ ਨਿਪੁੰਸਕਤਾ ਦੇ ਲਖਾਇਕ ਹਨ। ਸ਼੍ਰੋ: ਗੁ: ਪ੍ਰ: ਕਮੇਟੀ ਜਾਂ ਇਸ ਦੀ ਧਾਰਮਕ ਸਲਾਹਕਾਰ ਕਮੇਟੀ ਵਲੋਂ ਇਸ ਭਾਵ ਦੇ ਮਤੇ ਪਾਸ ਕਰ ਛਡਨੇ ਅਤੇ ਅਜੇਹੀ ਰਾਇ ਪ੍ਰਗਟ ਕਰ ਦੇਣੀ ਕਾਫੀ ਨਹੀਂ, ਜਦ ਤਾਂਈਂ ਇਸ ਨੂੰ

ਸਿਖਾਂ ਦੀ ਰਾਇ ਆਮਾ ਨ ਬਣਾਇਆ ਜਾਏ, ਜਿਸ ਦੀ ਵਡੀ ਜ਼ਿਮੇਵਾਰੀ ਸ੍ਰੋਮਣੀ ਕਮੇਟੀ ਅਤੇ ਹੋਰ ਸਾਰੀਆਂ ਪੰਥਕ ਜਥੇਬੰਦੀਆਂ ਦੇ ਸਿਰ ਉਪਰ ਹੈ। ਜਦੋਂ ਇਸ ਵਿਸ਼ੇ ਤੇ ਗੁਰਮਤਿ ਦਾ ਨਿਰਨਾ ਉਕਤ ਲਿਖੇ ਸਿਖ ਵਿਦਵਾਨਾਂ ਜੈਸੇ ਸਜਣਾਂ ਦਾ ਲਿਆ ਜਾ ਚੁਕਾ ਹੈ ਤਾਂ ਇਸ ਨਿਰਨੇ ਨੂੰ ਲੋਕ ਰਾਇ ਬਣਾ ਦੇਣਾ ਸਮੂਹ ਸੂਝਵਾਨ ਸਿਖਾਂ ਤੇ ਸਿਖ ਸੰਸਥਾਵਾਂ ਦਾ ਫਰਜ਼ ਹੋ ਜਾਂਦਾ ਹੈ, ਪ੍ਰੰਤੂ ਸੰਨ ੧੯੩੪ ਤੋਂ ਲੈ ਕੇ ਬੀਤੇ ੪੨, ਸਾਲਾਂ ਵਿਚ ਇਸ ਪਖੋਂ ਸਿਖ ਵਰਤਾਰਾ ਇਸ ਨਿਰਨੇ ਦੇ ਉਲਟ ਹੀ ਗਿਆ ਹੈ ਅਤੇ ਇਉਂ ਪਰਤੀਤ ਹੁੰਦਾ ਹੈ ਕਿ ਬਹੁਤ ਸ਼ਾਰੀਆਂ ਹੋਰ ਗੱਲਾਂ ਵਾਂਙ ਸਿਖ ਇਸ ਪਖੋਂ ਭੀ ਬ੍ਰਹਿਮਣ ਦੇਵਤੇ ਦੀ ਝੋਲੀ ਪੈ ਰਿਹਾ ਹੈ ਅਤੇ ਜੇ ਇਸ ਵਿਚ ਠੱਲ੍ਹ ਪਾਉਣ ਦੇ ਨਿਗੱਰ ਜਤਨ ਨ ਕੀਤੇ ਗਏ ਤਾਂ ਛੇਤੀ ਹੀ ਸਿਖ ਮੂਰਤੀ ਪੂਜ ਹੋ ਕੇ ਰਹਿ ਜਾਇਗਾ। ਸਿਖੀ-ਜੀਵਨ ਦਾ ਇਕ ਵਡਾ ਆਧਾਰ ਇਤਿਹਾਸਕ ਗੁਰਦੁਆਰੇ ਅਤੇ ਤਖਤ ਹਨ, ਪਰ ਜੇ ਏਨ੍ਹੀਂ ਥਾਈਂ ਭੀ ਫਰਜ਼ੀ ਗੁਰ ਮੂਰਤਾਂ ਨੂੰ ਸੇਹਰੇ ਚੜ੍ਹਾਏ ਅਤੇ ਇਨਾਂ ਦੀ ਧੂਪ ਦੀਪ ਕੀਤੀ ਜਾਂਦੀ ਹੋਵੇ ਤਾਂ ਸਿਖੀ ਦਾ ਵਲੀ ਵਾਰਸ ਕੌਣ ਹੋਵੇਗਾ? ਗੁਰਮਤਿ ਦਾ ਫੁਰਮਾਨ ਤਾਂ ਹੈ, ਮਨੁੱਖ ਦੀ ਟੇਕ ਧਾਰਨੀ ਬੇਅਰਥ ਹੈ 'ਮਾਨੁਖ ਦੀ ਟੇਕ ਬਿਰਥੀ ਸਭ ਜਾਣਿ' ਪਰ ਅਸਾਂ ਮਨੁੱਖੀ ਮੂਰਤਾਂ ਦੀ ਟੇਕ ਲੈ ਰਹੇ ਹਾਂ ਅਤੇ ਮੂਰਤਾਂ ਨੂੰ ਹੀ ਆਪਣੇ ਪ੍ਰਚਾਰ ਦਾ ਵਸੀਲਾ ਮੰਨ ਬੈਠੇ ਹਾਂ। ਖਾਲਸਾ ਜੀ, ਜੇ ਚਾਹੁੰਦੇ ਹੋ ਕਿ ਗੁਰ ਸਿਖੀ ਜੁਗੋ ਜੁਗ ਜੀਊਂਦੀ ਰਹੇ, ਤਾਂ ਸਿਖੀ ਦੀ ਟੇਕ ਗੁਰੂ ਬਾਣੀ ਨੂੰ ਬਣਾਓ–ਮੂਰਤੀ ਪੂਜਾ ਛਡ ਕੇ ਗੁਣ ਪੂਜ ਬਣੋ–ਇਹੋ ਸਚੀ ਸੁਚੀ ਘਾਲ ਹੈ:

"ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ"

# ਗੁਰਮਤਿ ਤੇ ਰੰਗ ਮੰਚ

## ਟ੍ਰੈਕਟ ਲਈ ਸਹਾਇਕ

1 ਸ੍ਰੀ ਗੁਰੂ ਸਿੰਘ ਸਭਾ ਪਟਿਆਲਾ
2 ਸ੍ਰੀ ਗੁਰੂ ਕਲਗੀਧਰ ਸੇਵਕ ਜਥਾ ਬੀਕਾਨੇਰ
3 ਗੁਰਮਤਿ ਪ੍ਰਚਾਰ ਸਭਾ 7 ਗੋਬਿੰਦ ਨਗਰ ਡੇਰਾਦੂਨ
4 ਸਿਖ ਕਲਚਰਲ ਮਿਸ਼ਨ 15 ਸੀ ਚੰਡੀਗੜ੍ਹ
5 ਸ੍ਰ: ਸ਼ਮਸ਼ੇਰ ਸਿੰਘ ਰੀਟਾਇਰਡ ਜਾਇੰਟ ਡਾਇਰੈਕਟਰ, 35 ਪਬਲਿਕ ਪਾਰਕ ਸ੍ਰੀ ਗੰਗਾ ਨਗਰ
6 ਡਾ: ਪ੍ਰਹਿਲਾਦ ਸਿੰਘ ਆਟੋ ਸੈਂਟਰ ਮੇਨ ਰੋਡ ਰਾਂਚੀ
7 ਸ੍ਰ: ਆਤਮਾ ਸਿੰਘ ਗੁਰਚਰਨ ਸਿੰਘ ਤਸੀਲ ਰੋਡ ਜਗਰਾਉਂ
8 ਸ੍ਰ: ਬੰਤਾ ਸਿੰਘ ਅਕਾਊਂਟਸ ਅਫਸਰ ਅਲਾਹਬਾਦ
9 ਬ੍ਰਿਗੇਡੀਅਰ ਕੁਸ਼ਲਪਾਲ ਸਿੰਘ ਨਾਭਾ
10 ਸ੍ਰ: ਤੀਰਥ ਸਿੰਘ ਨਵੀਂ ਬਸਤੀ ਜਗਰਾਉਂ
11 ਬਲਦੇਵ ਸਿੰਘ ਬਜਾਜ ਅੱਡਾ ਦਾਖਾ ਜਗਰਾਉਂ
12 ਸ੍ਰ: ਕੁਲਦੀਪ ਸਿੰਘ ਨਹਿਰੂ ਮਾਰਕਟ ਮੰਡੀ ਜਗਰਾਉਂ
13 ਸਰਦਾਰ ਕਲਾਥ ਹਾਊਸ 174 ਮਹੱਲਾ ਹਰਿਗੋਬਿੰਦ ਪੁਰਾ ਜਗਰਾਉਂ
14 ਸ੍ਰ: ਗੱਜਣ ਸਿੰਘ ਮਦਾਰਪੁਰਾ ਰੇਲਵੇ ਰੋਡ ਜਗਰਾਉਂ
15 ਸੂਬੇਦਾਰ ਸੇਵਾ ਸਿੰਘ 20 ਅਗਵਾੜ ਗੁਜਰਾਂ ਜਗਰਾਉਂ
16 ਡ: ਸ਼ਮਸ਼ੇਰ ਕੌਰ ਤਹਿਸੀਲ ਰੋਡ ਜਗਰਾਉਂ
17 ਸ੍ਰ: ਬਲਦੇਵ ਸਿੰਘ ਐਂਡ ਕੰਪਨੀ ਤਹਿਸੀਲ ਰੋਡ ਜਗਰਾਉਂ
18 ਸ੍ਰ ਗੁਰਚਰਨ ਸਿੰਘ ਇੰਡੀਅਨ ਆਟੋ ਮੋਬਾਇਲਜ਼ ਕਰਨੂਲ A. P.

ਨੋਟ :— ਟ੍ਰੈਕਟ ਨੰ: 124 'ਖਾਲਸਾ ਕਾਲਜ ਬੰਬਈ ਕਿਉਂ ਤੇ ਕਿਵੇਂ ?' ਹੋਵੇਗਾ।

---

ਪ੍ਰਕਾਸ਼ਕ : ਨਰੈਣ ਸਿੰਘ ਸਕੱਤਰ ਗੁਰੂ ਨਾਨਕ ਮਿਸ਼ਨ ਪਟਿਆਲਾ।

ਪਹਿਲੀ ਵਾਰ ਮਈ 1976

ਛਾਪਕ : ਚੰਦ੍ਰਾਵਰ ਪ੍ਰਿੰਟਰਜ਼ ਧੋਬੀ ਘਾਟ, ਪਟਿਆਲਾ।